ਸਤੰਬਰ-ਅਕਤੂਬਰ, 2001

# ਤਰਕਸ਼ੀਲ

ਸ਼ੈਤਾਨ ਤੇ ਦੇਵਤਿਆਂ ਦਾ ਜਨਮ

ਚੰਨ ਸਬੰਧੀ ਪ੍ਰਾਚੀਨ ਪ੍ਰਚਾਰ

ਉਦਾਸੀਨਤਾ ਦੇ ਕਾਰਣ

ਬ੍ਰਾਹਮਣ ਸ਼ਾਕਾਹਾਰੀ ਕਿਵੇਂ ਬਣੇ

ਪੁਨਰ ਜਨਮ ਦਾ ਫਰਾਡ

ਤੇ ਹੋਰ ਦਿਸਚਸਪ ਸਮੱਗਰੀ

10/-

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਤਤਕਰਾ :



### ਗਜ਼ਲ
ਰਾਜਿੰਦਰਜੀਤ

ਕੋਈ ਤਲਵਾਰ ਹੈ, ਕੋਈ ਤਿਰਸ਼ੂਲ ਹੈ,
ਸਾਡੇ ਸੀਨੇ ਤੇ ਸਭ ਦਨਦਨਾਉਂਦੇ ਰਹੇ,
ਕੁਝ ਵੀ ਕੀਤਾ ਨਾ ਇਨਸਾਨੀਅਤ ਵਾਸਤੇ,
ਸੋਚ ਸਾਡੀ ਤੇ ਨਸ਼ਤਰ ਚਲਾਉਂਦੇ ਰਹੇ।
ਕੀ-ਕੀ ਲੋਕਾਂ ਦੇ ਸਿਰ ਉੱਤੋਂ ਦੀ ਗੁਜ਼ਰੀ ਨਹੀਂ,
ਕਿਹੜੀ ਮੁਸ਼ਕਿਲ ਹੈ ਜੋ ਇਨ੍ਹਾਂ ਨੇ ਝੱਲੀ ਨਹੀਂ,
ਇਹ ਭੁਲੱਕੜ ਨੇ ਇਹਨਾਂ ਦਾ ਕੀ ਆਖਣਾ,
ਇਹ ਤਾਂ ਸਹਿੰਦੇ ਰਹੇ ਤੇ ਭੁਲਾਉਂਦੇ ਰਹੇ।
ਇਹ ਸਿਆਸਤ ਨਹੀਂ ਲੋਕਾਂ ਵਾਸਤੇ,
ਇਹ ਹੈ ਮਤਲਬ-ਪ੍ਰਸਤੀ ਸਦਾ ਵਾਸਤੇ,
ਇਸ ਦੀ ਮੰਜ਼ਿਲ ਹੈ ਸੱਤਾ, ਇਹ ਜਿਸਦੇ ਲਈ,
ਮਸਜਿਦਾਂ ਢਾਹ ਕੇ ਮੰਦਰ ਬਣਾਉਂਦੇ ਰਹੇ।
ਹੁਣ ਉਹ ਸਦੀਆਂ ਪੁਰਾਣਾ ਸਮਾਂ ਨਾ ਰਿਹਾ,
ਨ੍ਹੇਰ ਢੋਣੇ ਦਾ ਵੇਲਾ ਜਵਾਂ ਨਾ ਰਿਹਾ,
ਉਹ ਵੀ ਵੇਲਾ ਗਿਆ ਸਾਨੂੰ ਰਹਿਬਰ ਜਦੋਂ,
ਸੁਰਗਾਂ ਨਰਕਾਂ ਦੇ ਨਾਂ 'ਤੇ ਡਰਾਉਂਦੇ ਰਹੇ।
ਆਓ ਕਰੀਏ ਉਪਾਅ ਆਪਣੀ ਪੀੜ ਦਾ,
ਹੈ ਗਵਾਹ ਹਰ ਸਫਾ ਹੀ ਤਵਾਰੀਖ ਦਾ,
ਆਪਣੀ ਬਾਲ ਕੇ ਲੋਕਾਂ ਸੇਕੀ ਸਦਾ,
ਖੁਦ ਹੀ ਖੂਹ ਪੁੱਟ ਕੇ ਤੇਹਾਂ ਬੁਝਾਉਂਦੇ ਰਹੇ।




ਸੰਪਾਦਕੀ ਕਾਮੇ :
ਰਾਜਪਾਲ ਸਿੰਘ
ਵਿਜੇ ਬੰਬੇਲੀ
ਰਾਮ ਸਵਰਨ ਸਿੰਘ
ਮਾ:ਬਲਬੀਰ ਸਿੰਘ ਪ੍ਰਵਾਨਾ

ਮੁੱਖ ਪ੍ਰਬੰਧਕ: ਸੁਖਵਿੰਦਰ ਬਾਗਪੁਰ
ਫੋਨ :01821-61338 (O) ਅਤੇ 71438 (R)

ਟਾਈਪ ਸੈਟਿੰਗ ਅਤੇ ਡੀਜ਼ਾਇਨਿੰਗ:
ਹੇਮ ਰਾਜ ਸਟੈਨੋ & ਨਰਿੰਦਰ ਛੀਨੀਵਾਲੀਆ

ਚੰਦੇ ਲਾਈਫ : 500 ਰੁਪਏ
ਸਾਲਾਨਾ : 50 ਰੁਪਏ
ਵਿਦੇਸ਼ ਸਾਲਾਨਾ: 6 ਪੌਂਡ ਜਾਂ 10 ਡਾਲਰ
ਵਿਦੇਸ਼ ਲਾਈਫ: 2500 ਰੁਪਏ

ਇਹ ਮੈਗਜ਼ੀਨ ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ:4/93 ਐਡੀਟਰ, ਪੰਜਾਬ, ਚੰਡੀਗੜ੍ਹ ਦੇ 17.1.94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


**ਪ੍ਰਵਾਸੀਆਂ ਲਈ ਸੂਚਨਾਵਾਂ:**

1.ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਜਾਂ ਸਹਾਇਤਾ ਭੇਜਣ ਵਾਸਤੇ ਚੈਕ ਜਾਂ ਡਰਾਫਟ ਜਾਂ ਪੋਸਟਲ ਆਰਡਰਾਂ ਤੇ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਲਿਖਕੇ ਭੇਜਿਆ ਜਾਵੇ।

2.ਸੰਪਰਕ,ਰਚਨਾਵਾਂ ਅਤੇ ਚੰਦੇ ਭੇਜਣ ਲਈ ਪਤਾ: ਮੁੱਖ ਦਫਤਰ, ਤਰਕਸ਼ੀਲ ਸੁਸਾਇਟੀ ਪੰਜਾਬ ਰਜਿ:, ਤਰਕਸ਼ੀਲ ਚੌਂਕ, ਬਰਨਾਲਾ-148101 ☎ 01679- 41466

**ਅਪੀਲ 1:** ਸਾਰੀਆਂ ਇਕਾਈਆਂ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਉਹ ਆਪਣੇ-ਆਪਣੇ ਪ੍ਰਧਾਨ ਅਤੇ ਸਕੱਤਰ ਦਾ ਪੂਰਾ ਡਾਕ ਪਤਾ ਅਤੇ ਜੇ ਕੋਈ ਟੈਲੀਫੋਨ ਨੰਬਰ ਹੋਵੇ ਤਾਂ ਉਹ ਵੀ ਲਿਖਕੇ ਮੁੱਖ ਦਫਤਰ ਨੂੰ ਭੇਜਣ। ਇਸ ਵਿੱਚ ਸਬੰਧਤ ਡਾਕਖਾਨੇ ਦਾ ਪਿੰਨ ਕੋਡ ਹਰ ਹਾਲਤ'ਚ ਲਿਖਿਆ ਹੋਣਾ ਚਾਹੀਦਾ ਹੈ।

**ਅਪੀਲ 2:** ਮੀਟਿੰਗਾਂ'ਚ ਅਣ-ਉਪਜਾਊ ਆਲੋਚਨਾ ਕਰਨ ਦੀ ਬਜਾਏ ਹਰ ਮੈਂਬਰ ਨੂੰ ਬੇਨਤੀ ਹੈ ਕਿ ਉਹ ਪਰਚੇ ਦੇ ਤੱਤ, ਦਿੱਖ, ਰੌਚਿਕਤਾ, ਸੁਝਾਅ, ਕੇਸ ਰਿਪੋਰਟਾਂ ਦਫਤਰ ਨੂੰ ਭੇਜੇ।


ਸ੍ਰੀ ਅਵਤਾਰ ਸਿੰਘ ਐਡਵੋਕੇਟ ਮਾਲਕ, ਪ੍ਰਕਾਸ਼ਕ ਅਤੇ ਪ੍ਰਿੰਟਰ ਨੇ ਏਵਰੀ ਪ੍ਰਿੰਟਰਜ਼, ਅੱਡਾ ਹੁਸ਼ਿਆਰਪੁਰ,ਜਲੰਧਰ ਤੋਂ ਪ੍ਰਿੰਟ ਕਰਵਾਕੇ ਜ਼ਿਲ੍ਹਾ ਕਚਹਿਰੀਆਂ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

ਮੁੱਖ ਸੰਪਾਦਕ : ਰਾਜਿੰਦਰਪਾਲ ਸਿੰਘ ਡਾ:




## ਸੰਪਾਦਕੀ

### ਰੈਗਿੰਗ

ਰੈਗਿੰਗ ਅੰਗਰੇਜ਼ੀ ਦੇ ਸ਼ਬਦ ਰੈਗ ( Rag) ਤੋਂ ਬਣਿਆ ਹੈ ਜਿਸਦਾ ਅਰਥ ਹੈ ਚੀਥੜਾ, ਟਾਕੀ, ਫਿਟਕਾਰਨਾ, ਡਾਂਟਣਾ ਆਦਿ। ਰੈਗਿੰਗ ਦਾ ਭਾਵ ਹੈ ਫਿਟਕਾਰਨਾ, ਹੰਗਾਮਾ ਕਰਨਾ। ਤਕਨੀਕੀ ਅਤੇ ਮੈਡੀਕਲ ਕਾਲਜਾਂ ਦੇ ਨਵੇਂ ਵਿਦਿਆਰਥੀ ਇਸ ਸ਼ਬਦ ਦੇ ਅਰਥਾਂ ਤੋਂ ਭਲੀ ਭਾਂਤ ਜਾਣੂ ਹਨ ਜਿੱਥੇ ਉਪਰਲੇ ਮੱਧ ਵਰਗੀ ਵਿਦਿਆਰਥੀ ਆਪਣੀ ਹਉਂ ਅਤੇ ਵਿਗੜੀਆਂ ਕਰੁਚੀਆਂ ਦਾ ਪ੍ਰਦਰਸ਼ਨ ਕਰਦੇ ਹਨ। ਰੈਗਿੰਗ ਰਾਹੀਂ ਪੁਰਾਣੇ ਵਿਦਿਅਰਥੀ, ਨਵੇਂ ਵਿਦਿਆਰਥੀਆਂ ਨੂੰ ਜ਼ਲੀਲ ਕਰਦੇ ਹਨ। ਜ਼ਲੀਲ ਕਰਨ ਦੇ ਬੜੇ ਅਜੀਬੋ ਗਰੀਬ ਢੰਗ ਤਰੀਕੇ ਅਪਣਾਏ ਜਾਂਦੇ ਹਨ ਜਿਸ ਵਿੱਚ ਕੰਨ ਫੜਾਉਣੇ, ਡੰਡ ਬੈਠਕਾਂ ਲਵਾਉਣੀਆਂ, ਮੂੰਹ ਕਾਲਾ ਕਰਨਾ ਅਤੇ ਘੋਨ ਮੋਨ ਕਰ ਦੇਣਾ ਆਦਿ ਸ਼ਾਮਲ ਹਨ। ਇਨ੍ਹਾਂ ਗੱਲਾਂ ਦਾ ਆਮ ਲੋਕਾਂ ਨਾਲ ਕੋਈ ਵਾਹ ਨਹੀਂ ਪ੍ਰੰਤੂ ਉੱਚੇ ਵਿੱਦਿਅਕ ਅਦਾਰਿਆਂ ਵਿੱਚ ਰੈਗਿੰਗ ਦਾ ਵਰਤਾਰਾ ਇੱਕ ਗੰਭੀਰ ਬਿਮਾਰੀ ਦੀ ਨਿਸ਼ਾਨਦੇਹੀ ਕਰਦਾ ਹੈ। ਵਿੱਦਿਅਕ ਅਦਾਰੇ ਵਿਦਿਆਰਥੀ ਨੂੰ ਸਿਰਫ ਸਾਖਰ ਬਣਾਉਣ ਲਈ ਹੀ ਨਹੀਂ ਹੁੰਦੇ ਅਤੇ ਨਾ ਹੀ ਇਨ੍ਹਾਂ ਦਾ ਮੰਤਵ ਉਨ੍ਹਾਂ ਨੂੰ ਸਿਰਫ ਰੋਟੀ ਕਮਾਓਣ ਦੇ ਯੋਗ ਬਣਾਉਣਾ ਹੁੰਦਾ ਹੈ। ਸਗੋਂ ਵਿਦਿਅਕ ਅਦਾਰਿਆਂ ਦਾ ਮਕਸਦ ਵਿਦਿਆਰਥੀਆਂ ਵਿੱਚ ਅਨੁਸ਼ਾਸ਼ਨ, ਸ਼ਿਸ਼ਟਤਾ ਅਤੇ ਦੂਜੇ ਦੀ ਸ਼ਖਸ਼ੀਅਤ ਅਤੇ ਸਵੈ ਦਾ ਬਣਦਾ ਸਨਮਾਨ ਕਰਨਾ, ਸਿਖਾਉਣਾ ਵੀ ਹੁੰਦਾ ਹੈ। ਪ੍ਰੰਤੂ ਹੁਣ ਛੋਟੇ ਤੋਂ ਲੈਕੇ ਵੱਡੇ ਵਿੱਦਿਅਕ ਅਦਾਰਿਆਂ ਵਿੱਚ ਇੱਕ ਅਜ਼ੀਬ ਕਿਸਮ ਦੀ ਅਨੁਸ਼ਾਸ਼ਨਹੀਣਤਾ, ਲਾਪਰਵਾਹੀ, ਅਤੇ ਅਸੀਂ "ਕਿਸੇ ਤੋਂ ਕੀ ਲੈਣਾ ਦਾ ਭਾਵ " ਹੀ ਸਿਖਿਆਰਥੀਆਂ ਦੇ ਮਨਾਂ ਵਿੱਚ ਭਰਿਆ ਜਾਂਦਾ ਹੈ। ਅਤੇ ਉਨ੍ਹਾਂ ਦੀ ਇਸ ਮਨੋਬਿਰਤੀ ਦੇ ਪ੍ਰਗਟਾ ਬੜੇ ਭੱਦੇ ਢੰਗ ਨਾਲ ਦੇਖਣ ਨੂੰ ਮਿਲਦੇ ਹਨ। ਵੱਡਿਆਂ ਦਾ ਨਿਰਾਦਰ ਕਰਨਾ ਜਾਂ ਸਰਵ ਪ੍ਰਮਾਣਿਤ ਨਿਯਮਾਂ ਨੂੰ ਤੋੜਨਾ ਇਨ੍ਹਾਂ ਸਿਖਿਆਰਥੀਆਂ ਦਾ ਮਨਭਾਉਂਦਾ ਲੱਛਣ ਬਣ ਚੁੱਕਿਆ ਹੈ। ਪਿਛਲੇ ਦਿਨਾਂ ਵਿੱਚ ਇਸ ਵਰਤਾਰੇ ਦੀ ਮਿਸਾਲ ਚੰਡੀਗੜ੍ਹ ਦੇ ਇੱਕ ਪ੍ਰਾਈਵੇਟ ਸਕੂਲ ਵਿੱਚ ਵੇਖਣ ਨੂੰ ਮਿਲੀ ਜਿਸ ਵਿੱਚ ਪੰਜ ਬੱਚਿਆਂ ਨੇ ਪੌਲੀਥੀਨ ਦੇ ਲਿਫਾਫੇ ਵਿੱਚ ਪਿਸ਼ਾਬ ਕਰਕੇ ਆਪਣੇ ਸਾਥੀ ਵਿਦਿਆਰਥੀਆਂ ਉੱਪਰ ਛਿੜਕਿਆ ਦਿੱਤਾ। ਇਹ ਵਿਦਿਆਰਥੀ ਜਾਣ ਬੁੱਝਕੇ ਪਿਛਲੀਆਂ ਲਾਈਨਾਂ ਵਿੱਚ ਬੈਠਦੇ ਸਨ ਅਤੇ ਅਧਿਆਪਕ ਦੇ ਕਲਾਸ ਛੱਡਣ ਉਪਰੰਤ ਉਹ ਪਿਸ਼ਾਬ ਵਾਲੀਆਂ ਥੈਲੀਆਂ ਦੂਜੇ ਵਿਦਿਆਰਥੀਆਂ ਉੱਪਰ ਸੁੱਟਣ ਦੀ ਕਰਤੂਤ ਕਰਦੇ ਸਨ। ਬੇਸ਼ੱਕ ਇਨ੍ਹਾਂ ਵਿਦਿਆਰਥੀਆਂ ਨੂੰ ਸਕੂਲ ਵਿੱਚੋਂ ਕੱਢ ਦਿੱਤਾ ਗਿਆ ਹੈ ਪ੍ਰੰਤੂ ਇਸ ਤਰ੍ਹਾਂ ਦੀ ਅਨੁਸ਼ਾਸ਼ਨਹੀਣਤਾ ਦੇ ਕਈ ਪ੍ਰਗਟਾਵੇ ਵਿੱਦਿਅਕ ਅਦਾਰਿਆਂ ਵਿੱਚ ਦਿਨੋ ਦਿਨ ਹੋਰ ਵਿਕਰਾਲ ਰੂਪ ਧਾਰਦੇ ਜਾ ਰਹੇ ਹਨ। ਇਹ ਗੱਲ ਹੋਰ ਵੀ ਗੰਭੀਰ ਬਣ ਜਾਂਦੀ ਹੈ ਜਦੋਂ ਇਨ੍ਹਾਂ ਅਦਾਰਿਆਂ ਵਿੱਚੋ ਸਿੱਖਿਅਤ ਵਿਦਿਆਰਥੀਆਂ ਨੇ ਭਵਿੱਖ ਵਿੱਚ ਪ੍ਰਬੰਧਕੀ ਅਤੇ ਰਾਜਸੀ ਖੇਤਰ ਵਿੱਚ ਅਗਵਾਈ ਸੰਭਾਲਣੀ ਹੈ। ਵਿੱਦਿਅਕ ਅਦਾਰਿਆਂ ਦਿਆਂ ਪ੍ਰਬੰਧਕਾਂ ਅਤੇ ਸਿੱਖਿਆ ਦੇ ਖੇਤਰ ਨਾਲ ਸਬੰਧਤ ਬੁੱਧੀਜੀਵੀਆਂ ਅਤੇ ਅਧਿਆਪਕਾਂ ਨੇ ਬੇਸ਼ੱਕ ਇਸ ਵਰਤਾਰੇ ਬਾਰੇ ਚੁੱਪ ਵੱਟੀ ਹੋਈ ਹੈ, ਪ੍ਰੰਤੂ ਸਾਡੇ ਮੁਲਕ ਦੀ ਸੁਪਰੀਮ ਕੋਰਟ ਦਾ ਹਾਲੀਆ ਫੈਸਲਾ ਸਲਾਘਾਯੋਗ ਹੈ। ਵਿੱਦਿਅਕ ਅਦਾਰਿਆਂ ਵਿੱਚ ਹੁੰਦੀ ਰੈਗਿੰਗ ਦਾ ਗੰਭੀਰ ਨੋਟਿਸ ਲੈਂਦਿਆਂ ਇਸ ਉੱਪਰ ਰਾਜ ਸਰਕਾਰਾਂ ਅਤੇ ਵਿਸ਼ਵ ਵਿਦਿਆਲਿਆ ਨੂੰ ਫੌਰੀ ਤੌਰ 'ਤੇ ਕੰਟਰੋਲ ਕਰਨ ਦੇ ਹੁਕਮ ਜਾਰੀ ਕੀਤੇ ਹਨ। ਇਸ ਵਿੱਚ ਅਦਾਲਤ ਨੇ ਇਹ ਕਿਹਾ ਹੈ ਕਿ ਵਿੱਦਿਅਕ ਅਦਾਰਿਆਂ ਵਿੱਚ ਨਵੇਂ ਵਿਦਿਆਰਥੀਆਂ ਦੇ ਦਾਖਲੇ ਦੇ ਨਾਲ ਨਾਲ ਹੀ ਰੈਗਿੰਗ ਵਿਰੋਧੀ ਮੁਹਿੰਮ ਜਾਰੀ ਕੀਤੀ ਜਾਵੇ। ਦਾਖਲਾ ਫਾਰਮ, ਹੋਰ ਕਿਤਾਬਚੇ ਅਤੇ ਪਰਾਸਪੈਕਟਾਂ ਵਿੱਚ ਇਹ ਸਪਸ਼ਟ ਤੌਰ 'ਤੇ ਲਿਖਿਆ ਜਾਵੇ ਕਿ ਅਦਾਰੇ ਵਿੱਚ ਰੈਗਿੰਗ ਕਰਨਾ ਗੈਰ ਕਾਨੂੰਨੀ ਹੈ ਅਤੇ ਜਿਹੜਾ ਵੀ ਵਿਦਿਆਰਥੀ ਇਹ ਦੋਸ਼ ਕਰੇਗਾ ਉਹ ਸਜ਼ਾ ਦਾ ਭਾਗੀ ਹੋਵੇਗਾ। ਅਦਾਰਿਆਂ ਵੱਲੋਂ ਰੈਗਿੰਗ ਰੋਕਣ ਵਿੱਚ ਕੀਤੀ ਕੁਤਾਹੀ ਦੇ ਗੰਭੀਰ ਸਿੱਟੇ ਨਿਕਲ ਸਕਦੇ ਹਨ। ਅਦਾਲਤ ਵੱਲੋਂ ਇਹ ਹਦਾਇਤ ਕੀਤੀ ਗਈ ਹੈ ਕਿ ਰੈਗਿੰਗ ਰੋਕਣ ਵਿੱਚ ਅਸਫਲ ਰਹਿਣ ਵਾਲੇ ਮੁਖੀ ਜਾਂ ਹੋਸਟਲ ਵਾਰਡਨ ਖਿਲਾਫ ਸੰਸਥਾ ਦੀ ਪ੍ਰਬੰਧਕੀ ਕਮੇਟੀ ਅਨੁਸ਼ਾਸ਼ਨੀ ਕਾਰਵਾਈ ਅਮਲ ਵਿੱਚ ਲਿਆਵੇ। ਅਸੀਂ ਸਮਝਦੇ ਹਾਂ ਕਿ ਇਸਤੋਂ ਵੀ ਅੱਗੇ ਰੈਗਿੰਗ ਇੱਕ ਅਪਰਾਧ ਐਲਾਨਿਆ ਜਾਣਾ ਚਾਹੀਦਾ ਹੈ ਅਤੇ ਰੈਗਿੰਗ ਰੋਕਣ ਵਿੱਚ ਅਸਮਰਥ ਰਹਿਣ ਵਾਲੇ ਕਾਲਜਾਂ ਜਾਂ ਹੋਰ ਸੰਸਥਾਵਾਂ ਦੀ ਮਾਨਤਾ ਖਤਮ ਕਰ ਦੇਣੀ ਚਾਹੀਦੀ ਹੈ ਤਾਂ ਜੋ ਰੈਗਿੰਗ ਰਾਹੀਂ ਸੈਡਿਜ਼ਮ(Sadism)( ਤੰਗ ਕਰਕੇ ਖੁਸ਼ ਹੋਣ ਦੀ ਬਿਰਤੀ) ਦੀ ਵਧ ਰਹੀ ਬਿਮਾਰੀ ਨੂੰ ਠੱਲ੍ਹ ਪਾਈ ਜਾ ਸਕੇ।

☆☆☆

ਮੁਲਾਕਾਤ:

# ਜੋਤਿਸ਼ ਵਿਗਿਆਨਕ ਪਰਖ 'ਤੇ ਖਰਾ ਨਹੀਂ ਉਤਰਿਆ

ਪ੍ਰੋ: ਜੇ ਵੀ ਨਾਰਲੀਕਰ

ਮੁਲਾਕਾਤੀ: ਸੀ ਕੇ ਸੇਠੀ

ਪ੍ਰੋ. ਜਯੰਤ ਵਿਸ਼ਣੂ ਨਰਲੀਕਰ ਉਨ੍ਹਾਂ ਭਾਰਤੀਆਂ ਵਿੱਚੋਂ ਹਨ, ਜਿੰਨ੍ਹਾਂ ਬਾਰੇ ਕਿਹਾ ਜਾ ਸਕਦਾ ਹੈ ਕਿ ਉਹ ਆਪਣੇ ਖੇਤਰ ਵਿੱਚ ਬੇਹੱਦ ਮਸ਼ਹੂਰ ਹਨ ਅਤੇ ਉਨ੍ਹਾਂ ਨੇ ਆਪਣੀ ਲੋਹੜੇ ਦੀ ਸ਼ਕਤੀ ਨਾਲ ਵਿਗਿਆਨੀ, ਗੈਰ ਵਿਗਿਆਨੀ ਲੋਕ ਸਮੂਹ ਨੂੰ ਪ੍ਰੇਰਿਤ ਕੀਤਾ ਹੈ। ਉਨ੍ਹਾਂ ਨੇ ਵਿਗਿਆਨ ਦੇ ਖੇਤਰ ਵਿੱਚ ਸੰਭਾਵਿਤ ਅਵਾਰਡ ਤੇ ਸ੍ਰੇਸ਼ਠਤਾ ਹਾਸਿਲ ਕੀਤੀ ਹੈ ਤੇ ਭੌਤਿਕ ਵਿਗਿਆਨ ਵਿੱਚ ਦੋ ਦਹਾਕਿਆਂ ਤੋਂ ਉਨ੍ਹਾਂ ਦਾ ਨਾਮ ਨੋਬਲ ਪ੍ਰਾਈਜ਼ ਲਈ ਕਤਾਰ ਵਿੱਚ ਹੈ। ਉਨ੍ਹਾਂ ਦੀ ਕਾਸਮੋਜੈਨਿਕਸ ਦੀ ਥਿਊਰੀ ਅੱਜ ਵੀ ਸੰਸਾਰ ਦੀ ਉਤਪਤੀ ਸਮਝਣ ਲਈ ਮਹੱਤਵਪੂਰਨ ਸਮਝੀ ਜਾਂਦੀ ਹੈ। ਇਸ ਸਮੇਂ ਉਹ ਇੰਟਰ ਯੂਨੀਵਰਸਿਟੀ ਸੈਂਟਰ ਫਾਰ ਆਸਟ੍ਰਾਨਮੀ ਅਤੇ ਐਸਟ੍ਰੋਫਿਜਿਕਸ, ਪੂਨੇ ਵਿੱਚ ਡਾਇਰੈਕਟਰ ਅਤੇ ਹੋਮੀ ਬਾਭਾ ਵਿੱਚ ਪ੍ਰੋਫੈਸਰ ਦੇ ਤੌਰ 'ਤੇ ਕੰਮ ਕਰ ਰਹੇ ਹਨ। ਪ੍ਰੋ. ਨਰਲੀਕਰ ਇੱਕ ਮਸ਼ਹੂਰ ਵਿਗਿਆਨ ਫਿਕਸ਼ਨ ਲੇਖਕ ਹਨ ਅਤੇ ਬੱਚਿਆਂ ਲਈ ਕਈ ਚਰਚਿਤ ਕਿਤਾਬਾਂ ਲਿਖੀਆਂ ਹਨ। ਉਨ੍ਹਾਂ ਨਾਲ ਹੋਈ ਮੁਲਾਕਾਤ ਦੇ ਚੋਣਵੇਂ ਹਿੱਸੇ ਹਾਜ਼ਰ ਹਨ

........ਅਦਾਰਾ

? **ਕੀ** ਇੱਕ ਐਸਟ੍ਰੋਫਿਜ਼ਿਕਸ ਲਈ ਸਾਇੰਸ ਫਿਕਸ਼ਨ ਲਿਖਣਾ ਪ੍ਰਕਿਰਤਕ ਸੋਚ ਹੈ ?

- ਕਾਸਮੋਲੌਜੀ ਫਿਕਸ਼ਨ ਦਾ ਕੋਈ ਬਹੁਤ ਵੱਡਾ ਹਿੱਸਾ ਨਹੀਂ ਹੈ ਜੋ ਮੈਂ ਲਿਖਦਾ ਹਾਂ ਸਮਾਂ ਸਕੇਲ ਬਹੁਤ ਵਿਆਪਕ ਹਨ ਤੇ ਮੈਂ ਮਨੁੱਖਾਂ ਨੂੰ ਕੇਂਦਰੀ ਨੁਕਤਾ ਬਣਾਕੇ ਲਿਖਦਾ ਹਾਂ। ਕਹਾਣੀ ਦਾ ਜੀਵਤ ਕਾਲ ਵਿੱਚ ਹੀ ਕੋਈ ਅਰਥ ਹੋਣਾ ਚਾਹੀਦਾ ਹੈ। ਪਰ ਮੈਂ ਐਸਟ੍ਰੋਫਿਜ਼ਕਿਸ ਅਤੇ ਅਸਟ੍ਰਾਨਮੀ ਦੇ ਕਈ ਪਹਿਲੂ ਵੀ ਇਸਤੇਮਾਲ ਵਿੱਚ ਲਿਆਂਦੇ ਹਨ ਜਿਵੇਂ ਕਿ ਬਲੈਕ ਹੋਲ ਤੇ ਟਾਈਮ ਟ੍ਰੈਵਲ। ਪ੍ਰੰਤੂ ਮੈਨੂੰ ਸਾਇੰਸ ਫਿਕਸ਼ਨ ਨਿਰੋਲ ਕਲਪਨਾ ਦੇ ਤੌਰ'ਤੇ ਪਸੰਦ ਨਹੀਂ, ਇਹ ਸਮਾਜਿਕ ਸੰਦੇਸ਼ ਵੀ ਪਹੁੰਚਾਵੇ।

? **ਸਮਾਂ** ਯਾਤਰਾ ਟਾਈਮ ਟ੍ਰੈਵਲ ਕੀ ਹੈ ? ਇੱਕ ਵਿਗਿਆਨੀ ਹੋਣ ਦੇ ਨਾਤੇ ਤੁਸੀਂ ਸਮਝਦੇ ਹੋ ਕਿ ਇਹ ਸੰਭਵ ਹੈ ?

-ਮੈਂ ਨਹੀਂ ਸਮਝਦਾ ਕਿ ਅਸੀਂ ਭੂਤਕਾਲ ਵਿੱਚ ਜਾ ਸਕਦੇ ਹਾਂ। ਪਰ ਕੋਈ ਵੀ ਭਵਿੱਖ ਵਿੱਚ ਜਾ ਸਕਦਾ ਹੈ। ਜੇ ਤੁਸੀਂ ਤੇਜ਼ ਚੱਲੋਂ ਤਾਂ ਕੁੱਝ ਵਰ੍ਹੇ ਕੱਟੇ ਜਾ ਸਕਦੇ ਹਨ। ਪ੍ਰੰਤੂ ਹੁਣ ਦੀ ਘੜੀ ਇਹ ਸੰਭਵ ਨਹੀਂ ਕਿਉਂਕਿ ਸਾਡੇ ਕੋਲ ਰੌਸ਼ਨੀ ਦੀ ਗਤੀ, ਰੌਸ਼ਨੀ ਦੇ 50% ਜਾਂ 70% ਤੱਕ ਦੀ ਸਪੀਡ ਨਾਲ ਚੱਲਣ ਵਾਲਾ ਰਾਕਟ ਨਹੀਂ ਹੈ।

? **ਜਦੋਂ** ਕੋਈ ਸਿਤਾਰਿਆਂ ਵੱਲ ਵੇਖਦਾ ਹੈ ਤਾਂ ਉਹ ਮੁਢਲੇ ਤੌਰ'ਤੇ ਉਹ ਸਿਤਾਰੇ ਵੇਖਦਾ ਹੈ ਜੋ ਕਈ ਰੌਸ਼ਨੀ ਵਰ੍ਹੇ ਪਹਿਲਾਂ ਸਨ। ਦੇਖਣ ਵਾਲੇ ਦੀ ਨਜ਼ਰ ਤੋਂ ਦੂਰੀ'ਤੇ ਨਿਰਭਰ ਕਰਦਾ ਹੈ। ਕੀ ਇਹ ਭੂਤਕਾਲ ਵਿੱਚ ਸਮਾਂ ਯਾਤਰਾ ਨੂੰ ਸੰਭਵ ਨਹੀਂ ਬਣਾਉਂਦਾ

-ਇਹ ਵਿਸ਼ੇਸ਼ ਵਸਤੂ ਇਤਿਹਾਸ ਦੀ ਇੱਕ ਤਸਵੀਰ ਵੇਖਣ ਵਾਂਗ ਹੈ। ਕੋਈ ਯਾਤਰਾ ਦੇ ਸੰਦਰਭ 'ਚ ਉੱਥੇ ਪਹੁੰਚ ਤਾਂ ਨਹੀਂ ਸਕਦਾ ।

? **ਜੋਤਿਸ਼** ਕੀ ਹੈ? ਕਈ ਲੋਕ ਇਹ ਦਾਅਵਾ ਕਰਦੇ ਹਨ ਕਿ ਇਹ ਵਿਗਿਆਨ'ਤੇ ਆਧਾਰਿਤ ਹੈ ।

-ਵੇਖੋ! ਜੋਤਿਸ਼ ਨੂੰ ਕਈ ਵਾਰ ਵਿਗਿਆਨਕ ਪਰਖਾਂ ਵਿੱਚੋਂ ਲੰਘਣਾ ਪਿਆ ਹੈ ਤੇ ਹਰ ਵਾਰ ਇਹ ਅਫਸਲ ਹੋਇਆ ਹੈ। ਇਸੇ ਤੱਥ ਨੂੰ ਵਧੇਰੇ ਉਜਾਗਰ ਨਹੀਂ ਕੀਤਾ ਗਿਆ। ਕਈ ਖੋਜ ਰਸਾਲਿਆਂ ਨੇ ਦੱਸਿਆ ਹੈ ਕਿ ਨਿਯੰਤ੍ਰਿਤ ਤਜਰਬੇ ਕੀਤੇ ਗਏ ਪਰ ਉਹ ਜੋਤਿਸ਼ ਦੇ ਹੱਕ'ਚ ਕੁੱਝ ਸਾਬਤ ਨਹੀਂ ਕਰ ਸਕੇ। ਉਦਾਹਰਣ ਦੇ ਤੌਰ'ਤੇ 4000 ਵਿਵਾਹਿਤ ਜੋੜੀਆਂ ਦੀ ਕਰਮਕੁੰਡਲੀ ਨੂੰ ਲਿਆ ਗਿਆ, ਜਿੱਥੇ ਕਈ ਮਾਮਲਿਆਂ ਵਿੱਚ ਵਿਆਹ ਟੁੱਟ ਗਏ ਪਰ ਹੋਰਾਂ ਵਿੱਚ ਸਫਲ ਰਹੇ। ਕਿਉਂਕਿ ਵਿਆਹ ਤੋਂ ਪਹਿਲਾਂ ਭਾਰਤ ਵਿੱਚ ਜਨਮ ਕੁੰਡਲੀਆਂ ਮਿਲਾਉਣਾ ਇੱਕ ਵੱਡੀ ਗੱਲ ਹੈ, ਇਹ ਜਨਮ ਕੁੰਡਲੀਆਂ ਮੰਨੇ-ਪ੍ਰਮੰਨੇ ਜੋਤਸ਼ੀਆਂ ਨੂੰ ਵਿਖਾਈਆਂ ਗਈਆਂ। ਉਨ੍ਹਾਂ ਨੇ ਕਈ ਕੁੰਡਲੀਆਂ ਨੂੰ ਯੋਗ ਕਿਹਾ ਪਰ ਇਨ੍ਹਾਂ ਸ਼ਾਦੀਆਂ ਦੀ ਸਫਲਤਾ ਨਾਲ ਕੋਈ ਲੈਣਾ ਦੇਣਾ ਨਹੀਂ ਸੀ।

? **ਪਰ** ਉਨ੍ਹਾਂ ਜੋਤਸ਼ੀਆਂ ਬਾਰੇ ਕੀ ਹੈ, ਜੋ ਆਪਣੀ ਗੱਲ ਕਹਿਣ ਲਈ ਵਿਗਿਆਨਕ ਗਿਣਤੀ- ਮਿਣਤੀ ਅਤੇ ਫਾਰਮੂਲੇ ਵਰਤਦੇ ਹਨ ।

- ਮੈਂ ਇਸਨੂੰ ਸੂਡੋ ਸਾਇੰਸ ਕਹਿੰਦਾ ਹਾਂ। ਸੰਦਰਭ ਤੋਂ ਬਾਹਰ ਵਿਗਿਆਨਕ ਫਾਰਮੂਲੇ ਵਰਤਣਾ ਸਾਇੰਸ ਨਹੀਂ। ਲਗਾਤਾਰ ਖੋਜ ਦੇ ਬਾਵਜੂਦ ਕੋਈ ਵਿਗਿਆਨਕ ਆਧਾਰ ਹੁਣ ਤੱਕ ਨਹੀਂ ਮਿਲਿਆ ਹੈ। ਜੇ ਤੁਸੀਂ ਕਹੋ ਕਿ ਕੋਈ ਐਸੀ ਚੀਜ਼ ਹੈ ਜਿਸਦੇ ਬਾਰੇ

(**ਬਾਕੀ ਸਫਾ 12 ਤੇ**)



ਸਮਾਜ ਵਿਗਿਆਨ

# ਸ਼ੈਤਾਨ ਅਤੇ ਦੇਵਤਿਆਂ ਦਾ ਜਨਮ

ਐਸ.ਐਸ.ਆਜਾਦ

ਪ੍ਰਾਚੀਨ ਕਾਲ ਦੇ ਸਮਾਜਿਕ ਵਿਕਾਸ ਦੌਰਾਨ ਗੋਤਰਾਂ ਤੋਂ ਕਬੀਲੇ ਹੋਂਦ ਵਿੱਚ ਆਏ। ਅਨੇਕਾਂ ਗੋਤਰਾਂ ਦੇ ਆਪਸ 'ਚ ਮਿਲਣ ਤੋਂ ਬਾਅਦ ਇੱਕ ਕਬੀਲਾ ਬਣਦਾ ਸੀ। ਗੋਤਰਾਂ ਦੇ ਆਪਣੇ ਮੁਖੀਏ ਤੇ ਦੇਵਤੇ ਹੁੰਦੇ ਸਨ, ਇਸ ਤਰ੍ਹਾਂ ਕਬੀਲੇ ਦਾ ਮੁਖੀ ਉਨ੍ਹਾਂ ਵੱਲੋਂ ਚੁਣਿਆਂ ਜਾਂਦਾ ਸੀ ਤੇ ਕਬੀਲੇ ਦਾ ਵੀ ਅੱਗੋਂ ਦੇਵਤਾ ਹੁੰਦਾ ਸੀ, ਜੋ ਦੇਵਤਿਆਂ ਦਾ ਸ਼ਕਤੀਸ਼ਾਲੀ ਦੇਵਤਾ ਹੁੰਦਾ ਸੀ। ਕਬੀਲਾਦਾਰੀ ਯੁੱਗ ਦੇ ਅੰਤਿਮ ਦੌਰ ਅਤੇ ਗੁਲਾਮਦਾਰੀ ਯੁੱਗ ਦੇ ਆਰੰਭਕ ਦੌਰ ਦੌਰਾਨ ਜਦੋਂ ਮਾਤਰੀ ਅਧਿਕਾਰਾਂ ਨੂੰ ਤੋੜਕੇ ਪਿਤਰੀ ਅਧਿਕਾਰ ਸਥਾਪਿਤ ਕੀਤੇ ਗਏ, ਕਬੀਲੇ ਦਾ ਮੁਖੀਆ ਔਰਤ ਦੀ ਥਾਂ ਮਰਦ ਨੂੰ ਚੁਣਿਆਂ ਜਾਣ ਲੱਗਾ। ਯੂਨਾਨ, ਰੋਮ ਤੇ ਭਾਰਤ ਅੰਦਰ ਪਹਿਲਾਂ ਕਬੀਲੇ ਦੇ ਲੋਕਾਂ ਦੀ ਸਭਾ ਬਣਾਈ ਜਾਂਦੀ ਸੀ ਜੋ ਵੋਟਾਂ ਪਾਕੇ ਸੰਮਤੀ ਦੀ ਚੋਣ ਕਰਦੀ ਸੀ ਤੇ ਫਿਰ ਕਬੀਲੇ ਦੇ ਮੁਖੀਆਂ ਦੀ ਚੋਣ ਕਰਦੇ ਸਨ। ਜਿਉਂ-ਜਿਉਂ ਗੁਲਾਮਾਂ ਦੀ ਗਿਣਤੀ 'ਚ ਵਾਧਾ ਹੁੰਦਾ ਗਿਆ, ਔਰਤਾਂ ਨੂੰ ਦਬਾਇਆ ਗਿਆ ਅਤੇ ਉਨ੍ਹਾਂ ਦੀਆਂ ਸਭਾਵਾਂ ਲਈ ਗੁਲਾਮਾਂ ਤੇ ਔਰਤਾਂ ਦੀਆਂ ਵੋਟਾਂ ਨਹੀਂ ਲਈਆਂ ਜਾਂਦੀਆਂ ਸਨ। ਕਬੀਲੇ ਦੇ ਮੁਖੀਆ ਨੇ ਨਿੱਜੀ ਹਥਿਆਰਬੰਦ ਦਲ ਖੜ੍ਹੇ ਕਰ ਲਏ ਸਨ, ਜ਼ਮੀਨਾਂ, ਜਾਇਦਾਦਾਂ ਤੇ ਕਬਜ਼ੇ ਕਰ ਲਏ ਜਾਂਦੇ; ਸਾਂਝੀ ਸੰਪਤੀ ਨੂੰ ਹੌਲੀ-ਹੌਲੀ ਨਿੱਜੀ ਜਾਇਦਾਦ 'ਚ ਬਦਲਿਆ ਜਾਣ ਲੱਗਾ; ਪਸ਼ੂਆਂ ਦੇ ਝੁੰਡਾਂ ਦੇ ਵੱਡੇ ਹਿੱਸੇ ਦੇ ਮਾਲਕ ਮੁਖੀਏ ਬਣ ਗਏ; ਨਿੱਜੀ ਸੈਨਾ ਦੇ ਕਮਾਂਡਰ ਵੀ ਉਹ ਹੀ ਸਨ। ਇਸ ਸੈਨਿਕ ਸ਼ਾਸ਼ਨ ਅਧੀਨ ਕਬੀਲੇ ਦਾ ਮੁਖੀਆ ਸਰਦਾਰ ਬਣਕੇ ਆਪਣੀ ਸ਼ਾਨੋ-ਸ਼ੌਕਤ ਚਮਕਾਉਣ ਲੱਗ ਪਿਆ। ਗੁਲਾਮਾਂ ਦੇ ਮਾਲਕ ਸ਼ੈਤਾਨ ਬਣ ਬੈਠੇ ਜੋ ਆਪਣੇ-ਆਪਨੂੰ ਦੇਵਤੇ ਦਰਸਾਉਂਦੇ ਸਨ। ਹੁਣ ਗੁਲਾਮ ਸਿਰਫ ਜੰਗ 'ਤੋਂ ਬੰਦੀ ਲੋਕ ਨਹੀਂ ਸਗੋਂ ਸੂਦਖੋਰਾਂ ਤੇ ਧਨਾਢਾਂ ਵੱਲੋਂ ਕਿਸਾਨਾਂ ਦੀਆਂ ਜ਼ਮੀਨਾਂ ਕੁਰਕ ਕਰਕੇ ਉਨ੍ਹਾਂ ਨੂੰ ਵੱਡੀ ਪੱਧਰ 'ਤੇ ਗੁਲਾਮ ਬਣਾਇਆ ਜਾਂਦਾ ਸੀ।

ਸ਼ਹਿਰਾਂ ਤੇ ਪਿੰਡਾਂ ਦੇ ਵਿਕਾਸ ਨਾਲ ਨਿੱਜੀ ਜਾਇਦਾਦ ਵਿੱਚ ਚੋਖਾ ਵਾਧਾ ਹੁੰਦਾ ਗਿਆ; ਜਾਇਦਾਦ, ਜ਼ਮੀਨ, ਪਸ਼ੂ, ਧਨ, ਚਾਂਦੀ ਅਤੇ ਗਹਿਣੇ ਧਨਾਢ ਅਤੇ ਸ਼ਕਤੀਸ਼ਾਲੀ ਮਨੁੱਖਾਂ ਦੀ ਨਿੱਜੀ ਸੰਪਤੀ ਬਣ ਗਏ। ਇਸ ਦੌਰ 'ਚ ਕਬੀਲਿਆਂ ਦੀਆਂ ਆਪਸੀ ਖੂੰਨੀ ਜੰਗਾਂ ਦੇ ਨਾਲੋ-ਨਾਲ ਸ਼ਹਿਰਾਂ ਤੇ ਪਿੰ ਡਾਂ ਵਿੱਚਕਾਰ ਟੱਕਰਾਂ ਹੋਣ ਲੱਗੀਆਂ। ਸ਼ਹਿਰੀ ਮਾਲਕ ਪਿੰਡਾਂ ਨੂੰ ਵੱਧ ਕਬਜ਼ੇ 'ਚ ਕਰਕੇ ਆਪਣੀਆਂ ਬਸਤੀਆਂ ਬਣਾਉਣ ਲੱਗੇ। ਗਰੀਬਾਂ ਤੇ ਅਮੀਰਾਂ 'ਚ ਟੱਕਰਾਂ ਹੋਣ ਲੱਗੀਆਂ। ਅਜਿਹੀ ਪ੍ਰਸਥਿਤੀ ਦੌਰਾਨ ਮਾਲਕ ਸਰਦਾਰਾਂ ਦੀ ਨਿੱਜੀ ਮਾਲਕੀ ਸਥਾਪਤ ਹੁੰਦੀ ਗਈ; ਕਬੀਲੇ ਆਪਸ 'ਚ ਮਿਲਦੇ ਗਏ ਤੇ ਸੰਮਤੀਆਂ ਤੋੜਕੇ ਹਥਿਆਰਬੰਦ ਦਲ ਖੜ੍ਹੇ ਕੀਤੇ ਗਏ; ਕਬੀਲੇ ਦੇ ਮੁਖੀਆਂ ਦੀ ਥਾਂ ਗਵਰਨਰ ਤੇ ਨਿੱਜੀ ਤਨਖਾਹਦਾਰ ਅਫਸਰ ਲਗਾਏ ਗਏ। ਸਭ ਸੰਮਤੀਆਂ ਸੈਨੇਟਾਂ ਆਦਿ ਸੰਸਥਾਵਾਂ ਉਪਰ ਨਿਰੰਕੁਸ਼ ਏਕਾਧਿਕਾਰ ਸਥਾਪਤ ਹੋਣ ਲੱਗ ਪਿਆ। ਮੰਤਰੀਆਂ, ਸਲਾਹਕਾਰਾਂ ਤੇ ਪੁਜਾਰੀਆਂ ਦਾ ਦਬਦਬਾ ਵਧਦਾ ਗਿਆ। ਹੁਣ ਕਬੀਲੇ ਦੇ ਸਰਦਾਰ ਤੇ ਅਹਿਲਕਾਰ, ਗੁਲਾਮਾਂ ਤੇ ਲੋਕਾਂ ਨੂੰ ਸਖਤ ਤੋਂ ਸਖਤ ਸਜ਼ਾਵਾਂ ਦਿੰਦੇ, ਜਬਰੀ ਟੈਕਸ ਵਸੂਲਦੇ, ਗੁਲਾਮਾਂ ਨੂੰ ਮਾਰਨਾ ਤੇ ਵੇਚਣਾ ਆਮ ਗੱਲ ਬਣ ਗਈ ਸੀ। ਮਾਲਕ ਸਰਦਾਰ ਆਪਣੇ-ਆਪਨੂੰ ਵੱਡੇ ਦੇਵਤੇ ਦੀ ਸੰਤਾਨ ਆਖਣ ਲੱਗੇ ਤੇ ਖੁਦ ਸੂਰਜ, ਚੰਦਰ, ਤੂਫਾਨ, ਆਕਾਸ਼ ਆਦਿ ਦੇਵਤਿਆਂ ਦੇ ਚਿੰਨ੍ਹ ਨਾਲ ਸੁਸ਼ੋਭਤ ਹੋਣ ਲੱਗ ਪਏ। ਗੋਤਰਾਂ, ਕਬੀਲਿਆਂ ਦੇ ਮੁਖੀ ਸ਼ੈਤਾਨ ਬਣ ਬੈਠੇ ਜੋ ਆਪਣੇ-ਆਪਨੂੰ ਰਾਜ ਦੇਵਤੇ ਅਖਵਾਉਂਦੇ ਸਨ। ਪੁਜਾਰੀ ਰਾਜੇ ਦੇ ਹੁਕਮਾਂ ਨੂੰ ਦੇਵਤਿਆਂ ਦੇ ਦੈਵੀ ਹੁਕਮ ਦਰਸਾਕੇ ਲੋਕਾਂ ਤੇ ਜਬਰੀ ਹੁਕਮ ਮੜ੍ਹਨ 'ਚ ਅਹਿਮ ਰੋਲ ਅਦਾ ਕਰਨ ਲੱਗ ਪਏ ਸਨ।

**ਮਨੁੱਖ ਅਮੂਰਤ ਦੇਵੀ-ਦੇਵਤੇ ਤੇ ਅਨੇਕ ਧਰਮ ਸਿਰਜਦਾ ਹੈ ਪ੍ਰੰਤੂ ਧਰਮ ਮਨੁੱਖ ਨੂੰ ਨਹੀਂ ਸਿਰਜਦਾ । ..........ਮੂਰ**

ਇਸ ਪੜਾਅ ਦੌਰਾਨ ਨਿੱਜੀ ਸੰਪਤੀ ਵਾਲੇ ਧਨਾਢ ਮੁਖੀਆਂ ਦਾ ਰੋਲ ਸ਼ੈਤਾਨਾਂ, ਹੈਵਾਨਾਂ ਤੇ ਦਰਿੰਦਿਆਂ ਵਾਲਾ ਬਣ ਚੁੱਕਾ ਸੀ ਜੋ ਆਪਣੇ ਅੱਤਿਆਚਾਰਾਂ ਤੇ ਪਰਦਾ ਪਾਉਣ ਲਈ ਆਪਣੇ-ਆਪਨੂੰ ਦੇਵਤਿਆਂ ਦੀ ਸੰਤਾਨ ਦਰਸਾਉਂਦੇ ਸਨ। ਯੂਨਾਲ ਤੇ ਰੋਮ ਵਿੱਚ ਅਜਿਹੇ ਰਾਜਿਆਂ (Terny or Monarch) ਨੂੰ ਨਿਰੰਕੁਸ਼ ਰਾਜੇ ਆਖਿਆ ਜਾਂਦਾ ਸੀ। ਯੂਨਾਨ ਅੰਦਰ ਜਿਊਸ ਤੇ ਉਸ ਨਾਲ ਸਬੰਧਤ ਦੇਵਤਿਆਂ ਤੇ ਭਾਰਤ ਅੰਦਰ ਬ੍ਰਹਮਾ, ਵਿਸ਼ਨੂੰ ਤੇ ਇੰਦਰ ਦੇਵਤਿਆਂ ਨੇ ਹੋਰਨਾਂ ਦੇਵਤਿਆਂ ਵਾਂਗ ਜਨਮ ਲੈ ਲਿਆ ਸੀ। ਗੁਲਾਮਦਾਰੀ ਦਾ ਮੁੱਢਲਾ ਪੜਾਅ, ਮਨੁੱਖ ਰੂਪੀ ਦੇਵਤਿਆਂ ਦੇ ਜਨਮ ਲਈ ਅਹਿਮ ਮਹੱਤਤਾ ਰੱਖਦਾ ਹੈ। ਮਰਦ ਪ੍ਰਧਾਨ ਕਬੀਲਾਦਾਰੀ ਦੇ ਉੱਚਤਮ ਪੜਾਅ ਸਮੇਂ ਦੇਵਤਿਆਂ ਨੇ ਸਮਾਜ ਦੇ ਗਰਭ 'ਚੋਂ ਜਨਮ ਲਿਆ। ਮਰਦ ਪ੍ਰਧਾਨ ਸਮੁਦਾਏ ਨੇ ਦੇਵਤਿਆਂ ਨੂੰ ਜਨਮ ਦਿੱਤਾ ਨਾਂ ਕਿ ਦੇਵਤਿਆਂ ਨੇ ਮਨੁੱਖਾਂ ਤੇ ਰਾਜੇ ਮਹਾਰਾਜਿਆਂ ਨੂੰ ਜਨਮ

ਦੇਕੇ ਉਨ੍ਹਾਂ ਦੇ ਵੰਸ਼ਾਂ ਨੂੰ ਚਲਾਇਆ। ਦੇਵਤਿਆਂ ਨੇ ਮਨੁੱਖੀ ਸਮਾਜ ਨਹੀਂ ਸਿਰਜਿਆ ਸੀ ਸਗੋਂ ਮਨੁੱਖੀ ਸਮਾਜ ਨੇ ਸ਼ੈਤਾਨਾਂ ਦੇਵਤਿਆਂ ਨੂੰ ਹੋਂਦ 'ਚ ਲਿਆਂਦਾ।

**ਦੇਵਤਿਆਂ ਦੀ ਦੁਨੀਆਂ:** ਪ੍ਰਾਚੀਨ ਕਬੀਲਾਦਾਰੀ ਮਨੁੱਖਾਂ ਲਈ ਪ੍ਰਕ੍ਰਿਤਿਕ ਸ਼ਕਤੀਆਂ ਅਲੌਕਾਰੀ ਸਰਵਸ਼੍ਰੇਸ਼ਠ ਤੇ ਸ਼ਕਤੀਸ਼ਾਲੀ ਸਨ, ਉਹ ਓਨ੍ਹਾਂ ਦੇ ਵਿਕਰਾਲ ਰੂਪ ਅੱਗੇ ਬੇਵੱਸ ਸਨ। ਅਗਿਆਨਤਾ ਵੱਸ ਉਨ੍ਹਾਂ ਤੋਂ ਡਰਨ ਲੱਗ ਪਏ ਸਨ। ਇੱਕ ਨਿਸ਼ਚਿਤ ਪੜਾਅ ਉਤੇ ਜਿਸ ਵਿੱਚੋਂ ਸੰਸਾਰ ਦੀਆਂ ਸਾਰੀਆਂ ਜਾਤੀਆਂ ਲੰਘੀਆਂ ਸਨ, ਮਨੁੱਖ ਨੇ ਪ੍ਰਕ੍ਰਿਤਿਕ ਸ਼ਕਤੀਆਂ ਦਾ ਮਾਨਵੀਕਰਣ ਕਰਕੇ ਆਪਣੇ ਵੱਸ 'ਚ ਕਰਨ ਦੀ ਤਾਂਘ ਰੱਖਦੇ ਹੋਏ ਦੇਵਤਿਆਂ ਦੀ ਸਿਰਜਣਾ ਕੀਤੀ। ਮਨੁੱਖ ਦੇਵਤਿਆਂ ਨੂੰ ਖੁਸ਼ ਭਜਨ ਬੰਦਗੀ, ਭੇਟਾ, ਬਲੀਆਂ ਰਾਹੀਂ ਕਰਕੇ ਆਪਣੇ ਵੱਸ 'ਚ ਕਰਨਾ ਚਾਹੁੰਦਾ ਸੀ।

ਸੋ ਯੂਨਾਨ ਦਾ ਦੇਵਤਾ ਜਿਊਸ, ਰੋਮ ਦਾ ਜੁਪੀਟਰ ਤੇ ਭਾਰਤ ਦਾ ਬ੍ਰਹਮਾ ਅਕਾਸ਼ ਤੇ ਦੇਵਤਿਆਂ ਦੇ ਮਹਾਂ ਵੱਡੇ ਦੇਵਤੇ ਬਣਾਏ ਗਏ। ਸ੍ਰਿਸ਼ਟੀ ਤੇ ਜੀਵਨ ਸੰਸਾਰ ਦੀ ਸਿਰਜਣਾ ਵੀ ਉਨ੍ਹਾਂ ਤੋਂ ਹੁੰਦੀ ਦਰਸਾਈ ਗਈ। ਆਰੀਅਨ ਇੰਦਰ ਦੇਵਤਾ, ਬਿਜਲੀ, ਜਲ ਤੇ ਤੂਫਾਨ ਦਾ ਦੇਵਤਾ ਤੇ ਅਜਿਹੇ ਹੀ ਹੋਰ ਦੇਵਤੇ ਜਿਵੇਂ ਅੱਗ, ਹਵਾ, ਪਾਣੀ ਦਰਿਆ ਦੇ ਦੇਵਤੇ ਪ੍ਰਕ੍ਰਿਤਿਕ ਸ਼ਕਤੀਆਂ ਦੇ ਪ੍ਰਤੀਬਿੰਬ ਬਣਾਏ ਗਏ ਸਨ।

ਮਨੁੱਖੀ ਸਮਾਜ ਦੇ ਅਗਲੇਰੇ ਪੜਾਅ ਦੌਰਾਨ ਪ੍ਰਕ੍ਰਿਤਿਕ ਸ਼ਕਤੀਆਂ ਦੇ ਨਾਲੋ-ਨਾਲ ਜਦੋਂ ਸਮਾਜਿਕ ਸ਼ਕਤੀਆਂ ਅਹਿਮ ਰੋਲ ਅਦਾ ਕਰਨ ਲਗਦੀਆਂ ਹਨ ਤਾਂ ਮਨੁੱਖ ਸ਼ਕਤੀਸ਼ਾਲੀ ਹੋਕੇ ਪ੍ਰਕ੍ਰਿਤੀ ਨਾਲ ਸੰਘਰਸ਼ ਕਰਨ ਦੇ ਨਾਲੋ-ਨਾਲ ਉਨ੍ਹਾਂ ਦਰਮਿਆਨ ਸੱਤਾ ਸੰਘਰਸ਼ ਸ਼ੁਰੂ ਹੋ ਜਾਂਦਾ ਹੈ ਤਾਂ ਦੇਵਤਿਆਂ ਦੇ ਹੋਰ ਵਿਕਰਾਲ ਰੂਪ ਪ੍ਰਤੀਬਿੰਬਤ ਕੀਤੇ ਗਏ। ਪ੍ਰਕ੍ਰਿਤਕ ਸ਼ਕਤੀ ਦੇ ਨਾਲ ਮਨੁੱਖੀ ਸ਼ਕਤੀ ਦੇ ਪ੍ਰਤੀਬਿੰਬ ਦੇਵਤੇ ਸਿਰਜੇ ਜਾਣ ਲੱਗ ਪਏ। ਸਮਾਜਿਕ ਗੁਣਾਂ ਔਗਣਾਂ ਵਾਲੇ ਦੇਵਤੇ ਖੁੰਭਾਂ ਵਾਂਗ ਪੈਦਾ ਹੋਣ ਲੱਗ ਪਏ। ਦੇਵਤਿਆਂ ਦਾ ਦੇਵਤਾ ਸਿਰਜਣ ਦੇ ਨਾਲੋ-ਨਾਲ ਮੌਤ ਦਾ ਦੇਵਤਾ, ਗਿਆਨ ਤੇ ਇਨਸਾਫ ਦਾ ਦੇਵਤਾ, ਸੁੱਖ ਸ਼ਾਂਤੀ, ਲਾਭ ਤੇ ਧਨ ਦੇ ਦੇਵੀ-ਦੇਵਤੇ, ਆਪਣੇ ਵਿਰੋਧੀਆਂ ਨੂੰ ਨੁਕਸਾਨ ਪਹੁੰਚਾਉਣ ਵਾਲੇ ਯੁੱਧਾਂ ਤੇ ਸੂਰਬੀਰਾਂ ਦੇ ਦੇਵਤੇ, ਖੇਤੀਬਾੜੀ ਤੇ ਪਸ਼ੂਆਂ ਦੀ ਖੁਸ਼ਹਾਲੀ ਦੇ ਦੇਵਤੇ, ਨਰਕ ਸਵਰਗ ਤੇ ਪ੍ਰਲੋਕ ਦੇ ਦੇਵਤੇ ਆਦਿ। ਇਨ੍ਹਾਂ ਦੀ ਗਿਣਤੀ 'ਚ ਤੇਜ਼ੀ ਨਾਲ ਵਾਧਾ ਹੁੰਦਾ ਗਿਆ। ਇਸਤੋਂ ਹੋਰ ਉੱਚਤਮ ਪੜਾਅ'ਚ ਪ੍ਰਕ੍ਰਿਤਿਕ ਤੇ ਸਮਾਜਿਕ ਗੁਣ ਰੱਖਣ ਵਾਲੇ ਅਣਗਿਣਤ ਦੇਵਤਿਆਂ ਦੀ ਥਾਂ ਸਰਵ-ਸ਼ਕਤੀਮਾਨ, ਸਮੁੱਚੇ ਗੁਣ ਰੱਖਣ ਵਾਲਾ ਦੇਵਾਂ ਦਾ ਦੇਵ, ਰੱਬ ਨੂੰ ਪ੍ਰਤੀਬਿੰਬਤ ਕੀਤਾ ਗਿਆ। ਮਨੁੱਖਾਂ ਨੇ ਖੁਦ ਹੀ ਕਰੋੜਾਂ ਦੇਵੀ-ਦੇਵਤਿਆਂ ਨੂੰ ਕਾਲਪਨਿਕ ਤੌਰ'ਤੇ ਪ੍ਰਗਟ ਕਰਕੇ ਉਨ੍ਹਾਂ ਦੀ ਗੁਲਾਮੀ ਸਵੀਕਾਰ ਕੀਤੀ ਤੇ ਖੁਦ ਹੀ ਉਨ੍ਹਾਂ ਦੀ ਅਹਿਮੀਅਤ ਨੂੰ ਛੁਟਿਆਕੇ ਇੱਕ ਈਸ਼ਵਰ ਉਨ੍ਹਾਂ ਦੀ ਥਾਂ 'ਤੇ ਲਿਆਕੇ ਬਿਠਾ ਦਿੱਤਾ ਹੈ। ਅਨੇਕਾਂ ਵੰਨਗੀਆਂ ਦੇ ਦੇਵੀ-ਦੇਵਤਿਆਂ ਦੇ ਮਾਡਲ ਖੁਦ ਮਨੁੱਖਾਂ ਨੇ ਘੜਕੇ, ਸੋਹਣੇ ਸੁਨੱਖੇ ਬੁੱਤ ਤਰਾਸ਼ਕੇ ਮੰਦਰਾਂ, ਮੱਠਾਂ ਤੇ ਚਰਚਾਂ ਅੰਦਰ ਸਥਾਪਤ ਕਰ ਦਿੱਤੇ।

ਪ੍ਰਾਚੀਨ ਕਬੀਲਾਦਾਰੀ ਯੁੱਗ ਦੇ ਅਹਿਮ ਪੜਾਵਾਂ ਦੌਰਾਨ ਦੇਵੀ-ਦੇਵਤਿਆਂ, ਸ਼ੈਤਾਨਾ-ਹੈਵਾਨਾਂ ਦੀ ਗਿਣਤੀ ਵਧਕੇ ਲੱਖਾਂ-ਕਰੋੜਾਂ ਤੱਕ ਪਹੁੰਚ ਗਈ। ਸਮੁੱਚੀ ਦੁਨੀਆਂ ਅੰਦਰ ਦੇਵਤੇ ਹੀ ਦੇਵਤੇ ਦਿਖਾਈ ਦੇਣ ਲੱਗ ਪਏ ਸਨ। ਜਿੰਨਾਂ ਦਾ ਵਰਨਣ ਅੱਗੇ ਵਿਸਥਾਰਪੂਰਵਕ ਕੀਤਾ ਜਾਵੇਗਾ। ਸ਼ੈਤਾਨ ਹੁਕਮਰਾਨ ਮਾਲਕਾਂ ਨੇ ਸਧਾਰਨ ਮਿਹਨਤਕਸ਼ ਲੋਕਾਂ ਨੂੰ ਗੁੰਮਰਾਹ ਕਰਨ ਤੇ ਗੁਲਾਮ ਬਣਾਉਣ ਲਈ ਹਰ ਤਰ੍ਹਾਂ ਦੇਵਤੇ ਖੜ੍ਹੇ ਕਰਕੇ ਆਪਣੀ ਤੇ ਦੇਵਤਿਆਂ ਦੀ ਦਹਿਸ਼ਤ ਪੈਦਾ ਕਰਨ ਦੇ ਯਤਨ ਕੀਤੇ। ਪ੍ਰੰਤੂ ਫਿਰ ਵੀ ਉਨ੍ਹਾਂ ਖਿਲਾਫ ਛੋਟੀਆਂ-ਵੱਡੀਆਂ ਬਗਾਵਤਾਂ ਆਜ਼ਾਦ ਮਨੁੱਖਾਂ ਵੱਲੋਂ ਕੀਤੀਆਂ ਜਾਂਦੀਆਂ। ਕਈ ਵਾਰ ਦੈਂਤਾਂ ਦੇ ਰੂਪ'ਚ, ਦੇਵਤਿਆਂ ਦੇ ਸਵਰਗ 'ਚ ਭਾਜੜਾਂ ਪਾਈਆਂ ਗਈਆਂ ਜਿੰਨ੍ਹਾਂ ਦਾ ਵਰਨਣ ਬ੍ਰਾਹਮਣ ਧਰਮ ਗ੍ਰੰਥਾਂ 'ਚ ਮਿਲਣ ਦੇ ਨਾਲੋ-ਨਾਲ ਦੰਦ ਕਥਾਵਾਂ 'ਚ ਵੀ ਮਿਲਦਾ ਹੈ। ਮਨੁੱਖ ਵੱਲੋਂ ਸਿਰਜੇ ਦੇਵਤਿਆਂ ਦੇ ਸੰਸਾਰ 'ਚ ਸੁੱਖ ਸ਼ਾਂਤੀ, ਨਿਆਂ ਸਚਾਈ ਦੇ ਨਾਲੋ-ਨਾਲ, ਅੱਤਿਆਚਾਰ, ਲੁੱਟ ਜਬਰ, ਅਨਿਆਂ, ਧੋਖਾ-ਧੜੀ, ਕਤਲੋਗਾਰਦ ਤੇ ਜੰਗਾਂ ਦਾ ਪੱਖ ਭਾਰੂ ਰਿਹਾ ਜਿਸਨੂੰ ਅੱਖੋਂ ਪਰੋਖੇ ਕਰਕੇ ਦੇਵਤਾ ਜਗਤ ਨੂੰ ਸਰਵ-ਸ਼੍ਰੇਸ਼ਠ ਦਰਸਾਇਆ ਜਾਂਦਾ ਹੈ।

**ਦੇਵਤੇ, ਭੂਤ, ਪ੍ਰੇਤ, ਦੈਂਤ ਤੇ ਜਿੰਨ:** ਇੰਨ੍ਹਾਂ ਤੋਂ ਬਿਨਾਂ ਦੇਵਤਿਆਂ ਦੀ ਦੁਨੀਆਂ ਦਾ ਕੋਈ ਅਰਥ ਨਹੀਂ ਸੀ। ਨੇਕੀ ਤੋਂ ਬਗੈਰ ਜਿਵੇਂ ਬਦੀ ਦਾ ਕੋਈ ਅਰਥ ਨਹੀਂ ਰਹਿ ਜਾਂਦਾ। ਦੇਵਤਿਆਂ ਨੂੰ ਨੇਕੀ ਤੇ ਭੂਤਾਂ, ਪ੍ਰੇਤਾਂ ਆਦਿ ਕਾਲੀਆਂ ਤਾਕਤਾਂ ਨੂੰ ਬਦੀ ਦੇ ਪ੍ਰਤੀਕ ਬਣਾਇਆ ਗਿਆ। ਦੇਵਤਿਆਂ ਤੇ ਦਾਨਵਾਂ ਵਿਚਕਾਰ ਸੰਘਰਸ਼ ਅਸਲ ਵਿਚ ਆਪਣੇ ਵਿਰੋਧੀਆਂ ਨਾਲ ਸੰਘਰਸ਼ ਸੀ। ਇਸ ਤਰ੍ਹਾਂ ਦੇਵੀ-ਦੇਵਤਿਆਂ ਦਾ ਭੂਤਾਂ, ਪ੍ਰੇਤਾਂ, ਦੈਂਤਾਂ, ਜਿੰਨ੍ਹਾਂ ਨੂੰ ਭਜਾਉਣ ਦਾ ਅਰਥ ਮਾਲਕ ਦੇਵ ਘਰਾਣਿਆਂ ਦੀ ਸਾਧਾਰਨ ਬਗਾਵਤੀ ਲੋਕਾਂ ਨਾਲ ਟੱਕਰ ਦੀ ਕਹਾਣੀ ਹੈ। ਇੱਕ ਕਬੀਲੇ ਦੀ ਟੱਕਰ ਜਦੋਂ ਹੋਰ ਕਿਸੇ ਤਬੀਲੇ ਨਾਲ ਹੁੰਦੀ ਸੀ ਉਨ੍ਹਾਂ ਨੂੰ ਆਪਣੇ ਤੋਂ ਘਟੀਆ ਦਰਸਾਉਣ ਲਈ, ਦਾਨਵਾਂ, ਦੈਂਤਾਂ ਦਾ ਨਾਉਂ ਦਿੱਤਾ ਜਾਂਦਾ ਸੀ। ਜੋ ਦੇਵਤੇ ਸਰਕਾਰਾਂ ਵਿਰੁੱਧ ਬਗਾਵਤਾਂ ਕਰਦੇ ਜਾਂ ਉਨ੍ਹਾਂ ਦੀ ਪ੍ਰਭੂਸਤਾ ਮੰਨਣ ਤੋਂ ਇਨਕਾਰ ਕਰਦੇ ਉਨ੍ਹਾਂ



ਬਗਾਵਤੀਆਂ ਨੂੰ ਭੂਤ, ਪ੍ਰੇਤ, ਜਿੰਨ ਕਹਿਕੇ ਭੰਡਿਆ ਜਾਂਦਾ ਤੇ ਵਹਿਸ਼ੀ ਕਾਤਲ ਤੇ ਅਸੱਭਿਆ ਦਰਸਾਕੇ ਸਖਤ ਤੋਂ ਸਖਤ ਸਜ਼ਾਵਾਂ ਦਿੱਤੀਆਂ ਜਾਂਦੀਆਂ। ਜੋ ਉਨ੍ਹਾਂ ਅੱਗੇ ਗੋਡੇ ਟੇਕ ਜਾਂਦੇ ਉਨ੍ਹਾਂ ਨੂੰ ਭੂਤ-ਪ੍ਰੇਤ ਵਸੀਕਰਣ ਆਖਿਆ ਜਾਂਦਾ ਸੀ। ਹੌਲੀ-ਹੌਲੀ ਮਨੁੱਖੀ ਬੌਧਿਕਤਾ ਦੀ ਕਾਲਪਨਿਕ ਉਡਾਰੀ ਰਾਹੀਂ ਮਨੁੱਖਾਂ ਨੇ ਆਪਣੀ ਸੁੱਖ-ਸੁਵਿਧਾ ਤੇ ਸ਼ਾਂਤੀ ਲਈ ਦੁੱਖਾਂ-ਦਰਦਾਂ ਤੇ ਗਮੀ ਦੇ ਕਾਰਨ ਭੂਤਾਂ, ਪ੍ਰੇਤਾਂ, ਰੂਹਾਂ ਨੂੰ ਦਰਸਾਕੇ ਜਾਦੂ-ਟੂਣਿਆਂ, ਜੰਤਰਾਂ-ਮੰਤਰਾਂ ਰਾਂਹੀਂ ਉਨ੍ਹਾਂ ਨੂੰ ਵੱਸ'ਚ ਕਰਨ ਤੇ ਭਜਾਉਣ ਦੇ ਉਪਰਾਲੇ ਕੀਤੇ। ਇਸ ਤਰ੍ਹਾਂ ਅਖੌਤੀ ਦੇਵੀ-ਦੇਵਤਿਆਂ ਦੀ ਦੁਨੀਆਂ ਦਾ ਪ੍ਰਕੋਪ ਮਨੁੱਖੀ ਮਨਾਂ ਉਤੇ ਹਜ਼ਾਰਾਂ ਸਾਲਾਂ ਤੱਕ ਛਾਇਆ ਰਿਹਾ ਤੇ ਹੁਣ ਵੀ ਉਨ੍ਹਾਂ ਦੇ ਪ੍ਰਕੋਪ ਤੋਂ ਦੁਰਬਲ ਮਨੁੱਖੀ ਮਾਨਸਿਕਤਾ ਭੈਅ ਨਾਲ ਕੰਬ ਉਠਦੀ ਹੈ। ਉਨ੍ਹਾਂ ਨੂੰ ਖੁਸ਼ ਕਰਨ ਲਈ ਮੰਦਰਾਂ 'ਚ ਢੋਲਕੀਆਂ ਛੈਣੇ ਖੜਕਾ ਕੇ ਭਜਨ ਬੰਦਗੀਆਂ ਕੀਤੀਆਂ ਜਾਂਦੀਆਂ ਹਨ। ਜਗਰਾਤੇ ਕਰਨ ਦੇ ਨਾਲੋ-ਨਾਲ ਦੇਵਤਿਆਂ ਨੂੰ ਭਾਂਤਸੁਭਾਂਤ ਦੀਆਂ ਭੇਟਾ ਚੜ੍ਹਾਈਆਂ ਜਾਂਦੀਆਂ ਹਨ। ਦੇਵ-ਮੂਰਤੀਆਂ ਅੱਗੇ ਢੋਲ ਖੜਕਾ ਕੇ, ਸੰਖ ਵਜਾਕੇ ਤੇ ਨਾਚ ਨਚਾਕੇ ਖੁਸ਼ ਕਰਨ ਦੀ ਮਾਨਸਿਕ ਸੰਤੁਸ਼ਟੀ ਕੀਤੀ ਜਾਂਦੀ ਹੈ। ਲੱਖਾਂ-ਕਰੋੜਾਂ ਲੋਕ ਹਾਲੇ ਵੀ ਦੇਵਤਿਆਂ ਦੀ ਦੁਨੀਆਂ ਦੇ ਦੁਆਰ ਅੱਗੇ ਅੱਡੀਆਂ ਰਗੜਦੇ ਤੇ ਸਿਰ ਪਟਕਦੇ ਅਗਿਆਨਤਾ ਦਾ ਹਨੇਰਾ ਢੋਂਦੇ ਵੇਖੇ ਜਾ ਸਕਦੇ ਹਨ। ਲੋਕਾਂ ਨੂੰ ਅਗਿਆਨਤਾ ਦੀ ਡੂੰਘੀ ਖੱਡ'ਚੋਂ ਕੱਢਣ ਲਈ ਜ਼ਰੂਰੀ ਹੈ ਕਿ ਉਨ੍ਹਾਂ ਨੂੰ ਦੇਵਤਿਆਂ, ਸ਼ੈਤਾਨਾਂ ਦੀ ਅਸਲੀਅਤ ਤੋਂ ਜਾਣੂੰ ਕਰਵਾਇਆ ਜਾਵੇ। ਦੇਵਤਿਆਂ ਦੇ ਚੰਗੇ ਮੰਦਾਂ ਕੰਮਾਂ ਦਾ ਖੁੱਲ੍ਹਕੇ ਖੁਲਾਸਾ ਕੀਤਾ ਜਾਵੇ। ਦੇਵਤਿਆਂ ਦੀ ਦੁਨੀਆਂ ਦਾ ਅਸਲੀ ਰੂਪ ਸਪਸ਼ਟ ਕੀਤਾ ਜਾਵੇ।

ਦੇਵੀ ਦੇਵਤਿਆਂ ਦੀ ਦੁਨੀਆਂ ਅੰਦਰ ਪ੍ਰਾਚੀਨ ਕਾਲ ਦੌਰਾਨ ਬੇਹੱਦ ਤੇਜ਼ੀ ਨਾਲ ਵਾਧਾ ਹੋਇਆ। ਸਿਰਫ ਭਾਰਤ ਅੰਦਰ ਹੀ ਦੇਵਤਿਆਂ ਦੀ ਗਿਣਤੀ ਤੇਤੀ ਕਰੋੜ ਤੱਕ ਦਰਸਾਈ ਗਈ। ਹਰ ਘਰ, ਗਲੀ ਮੁਹੱਲੇ 'ਚ ਭਾਂਤ-ਭਾਂਤ ਦੇ ਦੇਵੀ-ਦੇਵਤਿਆਂ ਦੀ ਪੂਜਾ ਅਰਚਨਾ ਹੁੰਦੀ ਸੀ। ਇਸ ਤਰ੍ਹਾਂ ਹੋਰਨਾਂ ਦੇਸ਼ਾਂ ਅੰਦਰ ਉਨ੍ਹਾਂ ਦੀ ਗਿਣਤੀ 'ਚ ਹਜ਼ਾਰਾਂ ਗੁਣਾਂ ਵਾਧਾ ਹੋਇਆ। ਸੋ ਹਰੇਕ ਦੇਵਤੇ ਸ਼ੈਤਾਨ ਦਾ ਅੱਗਾ-ਪਿੱਛਾ (ਪਿਛੋਕੜ) ਫਰੋਲਕੇ ਉਸ ਬਾਰੇ ਸਪਸ਼ਟ ਕਰਨਾ ਅਸੰਭਵ ਹੈ। ਇਸ ਲਈ ਦੁਨੀਆਂ ਦੇ ਚੋਟੀ ਦੇ ਦੇਵਤਿਆਂ ਦਾ ਵਰਗੀਕਰਣ ਕਰਕੇ ਉਨ੍ਹਾਂ ਦੀ ਦੁਨੀਆਂ ਬਾਰੇ ਸਪਸ਼ਟ ਕਰਨਾ ਸੌਖਾਲਾ ਹੋਵੇਗਾ। ਉਨ੍ਹਾਂ ਦੇ ਤੇਜ਼ੀ ਨਾਲ ਵਾਧੇ ਦਾ ਮੁੱਖ ਕਾਰਨ ਲੋਕਾਂ ਦੇ ਬੌਧਿਕ ਵਿਕਾਸ ਦਾ ਅਤਿ ਨੀਵਾਂ ਹੋਣਾ ਸੀ। ਜਿਸ ਚੀਜ਼ ਬਾਰੇ ਗਿਆਨ ਨਹੀਂ ਸੀ, ਜੋ ਉਨ੍ਹਾਂ ਨੂੰ ਨੁਕਸਾਨ ਜਾਂ ਫਾਇਦਾ ਪਹੁੰਚਾਉਂਦੀ ਸੀ। ਉਹ ਵਸਤਾਂ ਤੇ ਜੀਵ ਸਭ ਦੇਵੀ-ਦੇਵਤੇ ਬਣ ਗਏ। ਇਸ ਤਰ੍ਹਾਂ ਸ਼ੈਤਾਨ ਹਾਕਮਾਂ ਦੀ ਗਿਣਤੀ 'ਚ ਹੋ ਰਹੇ ਚੋਖੇ ਵਾਧੇ ਤੇ ਲੋਕ ਮਨਾਂ'ਚ ਬੈਠੇ ਉਨ੍ਹਾਂ ਦੇ ਖੌਫ ਨੇ ਵੀ ਉਨ੍ਹਾਂ ਦੀ ਗਿਣਤੀ ਵਧਾਈ। ਮਨੁੱਖਾਂ ਨੇ ਆਪਣੇ ਤੋਂ ਦੁੱਗਣੇ ਆਕਾਰ ਤੇ ਸ਼ਕਤੀ ਵਾਲੇ ਮਨੁੱਖਾਂ ਦੇ ਪ੍ਰਤੀਬਿੰਬਾਂ ਰਾਹੀਂ ਦੇਵਤਿਆਂ, ਦੇਵੀਆਂ ਨੂੰ ਆਪਣੇ ਸਵਰੂਪ 'ਚ ਢਾਲਿਆ ਸੀ।

☆ ☆ ☆

## ਬੋਲੀਆਂ

ਜਗਸੀਰ ਜੀਦਾ

ਨਵੀਂ ਸੋਚ ਦੇ ਹਾਣੀ ਬਣੀਏਂ, ਸੱਜਣੋਂ ਮਿਲਕੇ ਸਾਰੇ,
ਵਹਿਮ ਭਰਮ ਦਾ ਭਾਂਡਾ ਭਨੀਏ, ਫਿਰਦੇ ਐ ਮਾਰੇ-ਮਾਰੇ,
ਨਵੀਂ ਨਰੋਈ ਸੋਚ ਵੇ ਸੱਜਣ, ਚਮਕੂ ਵਾਂਗ ਜਿਓਂ ਤਾਰੇ।
ਵਹਿਮੀ ਲੋਕਾਂ ਦੀ ਧੁਖਦੀ ਜ਼ਿੰਦਗੀ ਹਾਰੇ।
ਵਹਿਮਾਂ ਮਾਰੇ ਲੋਕ ਵੇ ਅੜਿਆ, ਲੂਸੇ ਪਏ ਨੇ ਚਿਹਰੇ,
ਕਿਉਂ ਜ਼ਿੰਦਗੀ ਵਿਚ ਕਾਲਖ ਨ੍ਹੇਰਾ, ਕਿੱਧਰ ਗਏ ਸਵੇਰੇ।
ਸਿਰ ਤੇ ਚੜ੍ਹੇ ਵਿਆਜ ਦੇ ਵਾਂਗੂ, ਵਧੀ ਜਾਂਵਦੇ ਡੇਰੇ।
ਵਹਿਮਾਂ-ਭਰਮਾਂ 'ਚ ਘਿਰ ਗਏ ਚਾਰ-ਚੁਫੇਰੇ।
ਸਾਡੀ ਸੋਚ ਨੂੰ ਲੱਗੇ ਹੋਏ ਨੇ ਯੁੱਗਾਂ-ਯੁੱਗਾਂ ਤੋਂ ਜਾਲੇ।
ਸਾਇੰਸ ਦਾ ਯੁੱਗ ਆਇਆ ਸੱਜਣਾ, ਸਮਝ ਕੀ ਘਾਲੇ ਮਾਲੇ,
ਦੁਨੀਆ ਦੇਸ਼ ਤਰੱਕੀ ਕਰ ਗਏ, ਸਾਡੀ ਸੋਚ ਨੂੰ ਤਾਲੇ।
ਘਰ-ਘਰ ਨਜਰ ਬੱਟੂ, ਲੋਕੀਂ ਪੜ੍ਹ ਗਏ ਬਾਹਲੇ।
ਅਣਡਿੱਠੇ ਸੁਰਗਾਂ ਦੇ ਲਾਰੇ, ਸਾਡੀ ਸਮਝ ਨਾ ਆਏ,
ਸਾਡੀ ਜ਼ਿੰਦਗੀ ਨਰਕ-ਨਮੂਨਾ, ਤੰਦੂਏ ਜਾਲ 'ਚ ਫਾਹੇ।
ਘੁਣ ਵਾਂਗੂ ਸਾਡੀ ਸੋਚ ਨੂੰ ਖਾ ਗਏ, ਵਹਿਮਾਂ ਦੇ ਹਮਸਾਏ।
ਗੋਡੇ ਰਗੜ ਮਰੇ, ਪੁੱਠੀ ਚਾਟ ਤੇ ਲਾਏ।
ਬੇਵਸੀ ਅਗਿਆਨਤਾ ਅੜਿਆ, ਵਹਿਮ ਦੀ ਜੰਮਣ ਭੋਇੰ,
ਸਾਡੀ ਮਿਹਨਤ ਮੁੜ੍ਹਕਾ ਮਿੱਤਰਾ, ਕੜ੍ਹਗੀ ਵਾਂਗ ਜਿਉਂਖੋਇ।
ਲੁਸ-ਲੁਸ ਕਰਦੇ ਲੂਸੇ ਚਿਹਰੇ, ਬਹੁਤ ਹਨੇਰੇ ਢੋਇ।
ਟੁੱਟੇ ਸੁਪਨਿਆਂ ਨੂੰ ਕਰੀਏ ਨਵੇਂ ਨਰੋਏ।

☆ ☆ ☆

ਕੰਨ ਕਰ ਸੁਣ ਮੇਰੀ, ਸ਼ਬਦਾਂ ਦਾ ਦਾਨ ਲੈ ਜਾ,
ਦੱਸਣਾ ਨਹੀਂ ਕਿਸੇ ਨੂੰ ਵੀ, ਜਾ ਕੇ ਇਥੋਂ ਬਾਹਰ ਬੀਬਾ।
ਹਫਤੇ 'ਚ ਸੱਤ ਵਾਰੀ, ਆਵੀਂ ਡੇਰੇ ਸੰਤਾਂ ਵਾਲੇ,
ਘਰੋਂ ਛੱਡ ਇਥੇ ਆ ਕੇ, ਕਰੀਂ ਤੂੰ ਕੰਮ-ਕਾਰ ਬੀਬਾ।
ਸ਼ਬਦ ਧਿਆਉਣ ਨਾਲ, ਕੱਟੀ ਜਾਊ ਚੁਰਾਸੀ ਤੇਰੀ,
ਸੱਸ ਕੋਲੋਂ ਹਟ ਪਾਸੇ, ਪਤੀ ਬਿਨਾ ਸਾਰ ਬੀਬਾ।
ਮਾਇਆ ਨਾਗਣੀ ਨੂੰ ਅਸੀਂ, ਹੱਥ ਨਾ ਲਗਾਈਏ ਭੋਰਾ,
ਫੇਰ ਵੀ ਤੂੰ ਦੇ ਜਾ, ਐਂਵੇਂ ਚੱਲੇ ਨਾ ਸੀਲੋ ਕਾਰ ਬੀਬਾ।

☆ ☆ ☆ ....ਰਾਜਿੰਦਰ ਜੱਸਲ

ਫਿਲਾਸਫੀ

# ਅਸੀਂ ਕਿਉਂ ਨਹੀਂ ਮੰਨਦੇ ਕਿ ਰੱਬ ਹੈ ?

ਮੂਲ: ਐਸ ਪੀ ਕਾਨਲ
ਅਨੁ: ਹੇਮ ਰਾਜ ਸਟੈਨੋ

(ਲੜੀ ਜੋੜਨ ਲਈ ਦੇਖੋ : ਜੁਲਾਈ ਅਗਸਤ ਅੰਕ)

**ਧਾਰਮਿਕ ਅਨੁਭਵ ਵਿੱਚੋਂ ਦਲੀਲ:**

ਅੱਜ ਕੱਲ੍ਹ ਈਸ਼ਵਰਵਾਦੀ ਮਹਿਸੂਸ ਕਰਦੇ ਹਨ ਕਿ ਉਨ੍ਹਾਂ ਵੱਲੋਂ ਦਿੱਤੇ ਜਾਂਦੇ ਸਬੂਤ ਰੱਬ ਦੀ ਹੋਂਦ ਸਾਬਤ ਕਰਨ ਤੋਂ ਨਾਕਾਮ ਹਨ। ਸ਼੍ਰਿਸ਼ਟੀ-ਵਿੱਦਿਆ ਅਤੇ ਉਦੇਸ਼ਵਾਦ ਵਾਲੀਆਂ ਦਲੀਲਾਂ ਜੇਕਰ ਜ਼ਾਇਜ਼ ਵੀ ਮੰਨ ਲਈਆਂ ਜਾਣ ਤਾਂ ਵੀ ਇਹ ਅਸੀਮ ਸ਼ਕਤੀ, ਗਿਆਨ ਅਤੇ ਦਿਆਲਤਾ ਵਜੋਂ ਪ੍ਰੀਭਾਸ਼ਤ ਕੀਤੇ ਜਾਂਦੇ ਰੱਬ ਦੀ ਹੋਂਦ ਨੂੰ ਸਾਬਤ ਨਹੀਂ ਕਰਦੀਆਂ। ਤੱਤ-ਮੀਮਾਂਸਾ ਵਾਲਾ ਸਬੂਤ ਅਸੀਮ ਸ਼ਕਤੀ, ਗਿਆਨ, ਦਿਆਲਤਾ ਵਾਲੇ ਰੱਬ ਦੀ ਹੋਂਦ ਨੂੰ ਫਿਰ ਹੀ ਸਾਬਤ ਕਰ ਸਕਦਾ ਹੈ ਜੇਕਰ ਇਹ ਮੰਨਣ-ਯੋਗ ਹੋਵੇ। ਪਰ ਇਹ ਖਿਆਲੀ ਦੁਨੀਆਂ ਵਿੱਚੋਂ ਨਿੱਕਲਕੇ ਹਕੀਕਤ ਦੀ ਦੁਨੀਆਂ ਵਿੱਚ ਖਲੋਣ ਦੀ ਸਮਰੱਥਾ ਨਹੀਂ ਰੱਖਦਾ।

ਇਸ ਲਈ ਈਸ਼ਵਰਵਾਦੀ ਦੂਸਰਾ ਢੰਗ ਅਖਤਿਆਰ ਕਰ ਲੈਂਦੇ ਹਨ ਕਿ ਰੱਬ ਸਬੂਤੋਂ ਅਤੇ ਬੁੱਧੀ ਦੀਆਂ ਸਾਰੀਆਂ ਸ੍ਰੇਣੀਆਂ ਦੀ ਸਮਝ ਤੋਂ ਬਾਹਰਾ ਹੈ। ਰੱਬ ਦੀ ਹੋਂਦ ਵਾਲੇ ਵਿਸ਼ਵਾਸ਼ ਦੀ ਅਸਲ ਨੀਂਹ ਤਾਂ ਰੱਬ ਸਬੰਧੀ ਧਾਰਮਿਕ ਅਨੁਭਵ 'ਤੇ ਟਿਕੀ ਹੋਈ ਹੈ। ਆਪਣੀ ਕਿਤਾਬ "ਰੱਬ ਬਾਰੇ ਸਾਡਾ ਗਿਆਨ" ਅੰਦਰ ਪ੍ਰੋ. ਜੇ.ਬੈਲੀ ਧਾਰਮਿਕ ਅਨੁਭਵ ਨੂੰ ਰੱਬ ਦੀ ਹੋਂਦ ਸਬੰਧੀ ਬਿਨਾਂ-ਰੱਟੇ-ਵਾਲੇ-ਸਬੂਤ ਵਜੋਂ ਪੇਸ਼ ਕਰਦਾ ਹੈ। ਉਹ ਕਹਿੰਦਾ ਹੈ," ਅਸੀਂ ਸਾਡੇ ਧਰਮ-ਸ਼ਾਸ਼ਤਰ ਦੇ ਮੁੱਢ 'ਚ ਹੀ ਕਿਸੇ ਵੀ ਕਿਸਮ ਦੀ ਮੰਤਕੀ ਦਲੀਲ ਜਾਂ ਰੱਬ ਨੂੰ ਜਾਨਣ ਲਈ ਪੇਸ਼ ਕੀਤੇ ਜਾਣ ਵਾਲੇ ਕਿਸੇ ਵੀ ਅਮਲ ਨੂੰ ਰੱਦ ਕਰਦੇ ਹਾਂ। ਅਸੀਂ ਇਹ ਦਾਅਵਾ ਕਰਦੇ ਹਾਂ ਕਿ ਰੱਬ ਬਾਰੇ ਸਾਡਾ ਗਿਆਨ ਅਸਲ 'ਚ ਉਸਦੀ ਪਿਤਾ, ਪੁੱਤਰ ਅਤੇ ਪਵਿੱਤਰ ਆਤਮਾ ਵਜੋਂ ਮੌਜੂਦਗੀ ਦੇ ਇਲਹਾਮ 'ਤੇ ਟਿਕਿਆ ਹੋਇਆ ਹੈ। ਇਹ ਕਿਸੇ ਵੀ ਕਿਸਮ ਦੇ ਕੱਢੇ ਗਏ ਸਿੱਟੇ,ਭਾਵੇਂ ਉਹ ਲੁਪਤ ਹੋਵੇ ਜਾਂ ਜ਼ਾਹਰਾ, ਭਾਵੇਂ ਸਖਤ ਮਿਹਨਤ ਨਾਲ ਭਾਲਿਆ ਗਿਆ ਜਾਂ ਤੇਜ਼ੀ ਨਾਲ ਜਾਂ ਅੰਤਰ-ਗਿਆਨ ਰਾਹੀਂ ਹੋਇਆ ਹੋਵੇ, ਦਾ ਨਤੀਜਾ ਨਹੀਂ ਹੈ ਕਿ ਰੱਬ ਦੀ ਸਚਾਈ ਦਾ ਗਿਆਨ ਸਾਨੂੰ ਆਇਆ ਹੈ। ਇਹ ਅਸਲ ਵਿੱਚ ਈਸਾ ਮਸੀਹ, ਉਸਦੇ ਪੁੱਤਰ, ਸਾਡੇ ਪ੍ਰਭੂ ਦੇ ਰੂਪ ਵਿੱਚ ਉਸਦੇ ਨਾਲ ਸਿੱਧੇ ਆਹਮੋ-ਸਾਹਮਣੇ ਮਿਲ ਜਾਣ ਨਾਲ ਆਉਂਦਾ ਹੈ "।

ਰੱਬ ਦੀ ਹੋਂਦ ਨੂੰ ਜਾਨਣ ਦਾ ਇਹ ਤਰੀਕਾ ਇਉਂ ਬਣ ਜਾਂਦਾ ਹੈ: ਮੈਨੂੰ ਰੱਬ ਦਾ ਸਿੱਧਾ ਅਨੁਭਵ ਹੈ, ਇਸ ਲਈ ਰੱਬ ਦੀ ਮੌਜੂਦਗੀ'ਚ ਵਿਸ਼ਵਾਸ਼ ਕਰਨ ਦਾ ਮੇਰਾ ਕਾਰਨ ਜ਼ਾਇਜ਼ ਹੈ। ਸਾਡੇ ਲਈ ਵਿਚਾਰਨ ਦਾ ਸਵਾਲ ਇਹ ਹੈ ਕਿ ਕੀ ਅਜਿਹੇ ਅਨੁਭਵ ਨੂੰ ਆਪਣੇ-ਆਪ'ਚ ਹੀ ਸੱਚਾ ਠਹਿਰਾਇਆ ਜਾ ਸਕਦਾ ਹੈ ਜਾਂ ਇਸਦੀ ਜ਼ਾਇਜ਼ਤਾ ਦੀ ਪਰਖਾਂ ਰਾਹੀਂ ਜਾਂਚ ਕੀਤੀ ਜਾਣੀ ਚਾਹੀਦੀ ਹੈ।

ਇਹ ਕਹਿਣਾ ਕਿ ਰੱਬ ਦਾ ਅਨੁਭਵ ਆਪਣੇ-ਆਪ ਵਿੱਚ ਹੀ ਸਚਾਈ ਦਾ ਇੱਕ ਪ੍ਰਮਾਣ ਹੈ, ਦਾ ਮਤਲਬ ਇਹ ਬਣ ਜਾਂਦਾ ਹੈ ਕਿ ਅਨੁਭਵ ਦੇ ਤੱਤ ਬਾਹਰਮੁਖੀ ਸਚਾਈ ਨੂੰ ਪ੍ਰਗਟ ਕਰਦੇ ਹਨ। ਇਹ ਵਿਚਾਰ ਕਿ ਰੱਬ ਬਾਰੇ ਅਨੁਭਵ ਹੈ, ਇਸ ਲਈ, **ਰੱਬ ਮੇਰੇ ਅਨੁਭਵ ਤੋਂ ਅਜ਼ਾਦ** ਬਾਹਰੀ ਸੰਸਾਰ ਅੰਦਰ ਮੌਜੂਦ ਹੈ, ਦੀ ਮੁਸ਼ਕਿਲ ਇਹ ਹੈ ਕਿ ਜਿਹੜੇ ਅਨੁਭਵ ਕਰਕੇ ਰੱਬ ਕਿਹਾ ਜਾਂਦਾ ਹੈ ਉਸਦੇ ਤੱਤ ਇੰਨੇ ਵੰਨ-ਸੁਵੰਨੇ ਅਤੇ ਇੱਕ ਦੂਜੇ ਦੇ ਵਿਰੋਧ ਵਾਲੇ ਹਨ ਕਿ ਉਹ ਜੋ ਕੁੱਝ ਵੀ ਅਨੁਭਵ ਕੀਤਾ ਗਿਆ ਹੈ ਉਸਦੇ ਬਾਹਰਮੁਖੀ ਖਾਸੇ ਨੂੰ ਬੇਯਕੀਨਾ ਬਣਾ ਦਿੰਦੇ ਹਨ। ਸਿੱਧੇ ਅਨੁਭਵ ਬਾਰੇ ਆਓ ਕੁਰਸੀ ਦੀ ਮਿਸਾਲ ਲਈਏ। ਤਿੰਨ ਵਿਅਕਤੀਆਂ ਦੇ ਅਨੁਭਵਾਂ ਦੇ ਬਿਆਨਾਂ'ਚ ਇਸ ਕੁਰਸੀ ਦਾ ਚਿਤਰਣ ਅਲੱਗ-ਅਲੱਗ ਆਉਂਦਾ ਹੈ। ਪਹਿਲਾ ਇਸਨੂੰ ਘਰ ਵਜੋਂ, ਦੂਸਰਾ ਇੱਕ ਹਾਥੀ ਵਜੋਂ ਅਤੇ ਤੀਸਰਾ ਇੱਕ ਗਊ ਵਜੋਂ ਪੇਸ਼ ਕਰਦਾ ਹੈ। ਇਸ ਹਾਲਤ 'ਚ ਅਸੀਂ ਇੰਨ੍ਹਾਂ ਤਿੰਨਾਂ ਹੀ ਵਿਅਕਤੀਆਂ ਦੇ ਅਨੁਭਵ ਨੂੰ ਅੰਤਰਮੁਖੀ ਹੋਣ ਵਜੋਂ ਖਾਰਜ ਕਰ ਸਕਦੇ ਹਾਂ, ਬਿਨਾਂ ਕਿਸੇ ਬਾਹਰਮੁਖੀ ਸਚਾਈ ਦੀ ਮੰਗ ਦੇ। ਇਸੇ ਤਰ੍ਹਾਂ ਹੁਣ ਰੱਬ ਵਾਲੇ ਅਨੁਭਵ ਨੂੰ ਲਓ। ਸ਼ਰਧਾ ਅਤੇ ਪੂਜਾ ਦਾ ਵਿਹਾਰ ਕਿਹੜੀ ਚੀਜ਼ ਜਗਾਉਂਦੀ ਹੈ? ਆਦਿ-ਮਾਨਵ'ਚ 'ਮਾਨਾ' ਦਾ ਸੁਭਾਅ, ਸਨਾਤਨੀ 'ਚ ਵਿਸ਼ਨੂੰ ਜਾਂ ਸ਼ਿਵ, ਇੱਕ ਈਸ਼ਵਰਵਾਦੀ ਅੰਦਰ ਪੁਰਖੀ ਅਨੰਤ ਹਸਤੀ, ਵੇਦਾਂਤੀਏ ਅੰਦਰ ਗੈਰ-ਪੁਰਖੀ ਸਰਵ-ਵਿਆਪੀ ਚੇਤਨਤਾ ਜਾਂ ਬ੍ਰਹਮਾ, ਈਸਾਈ ਅੰਦਰ ਪਿਤਾ, ਪੁੱਤਰ ਅਤੇ ਪਵਿੱਤਰ ਆਤਮਾ ਦੀ ਤ੍ਰਿਮੂਰਤੀ। ਕੁਰਸੀ ਵਾਲੇ ਅਨੁਭਵ ਦੀ ਤਰ੍ਹਾਂ ਅਨੁ: ਅਸੀਂ ਰੱਬ ਬਾਰੇ ਅਜਿਹੇ ਅਨੁਭਵਾਂ ਨੂੰ ਪੱਕੇ ਤੌਰ 'ਤੇ ਅੰਤਰਮੁਖੀ ਅਨੁਭਵ ਕਹਿ ਸਕਦੇ ਹਾਂ ਭਾਵੇਂ ਕਿ ਅਨੁਭਵੀਆਂ ਦੀ ਈਮਾਨਦਾਰੀ 'ਤੇ ਕਿੰਤੂ ਖੜਾ ਨਹੀਂ ਹੁੰਦਾ। ਕਿਉਂਕਿ ਅਨੁਭਵਾਂ ਦੇ ਤੱਤਾਂ ਦਾ ਇਹ ਗੜਬੜ ਘੁਟਾਲਾ ਅਨੁਭਵਾਂ ਦੀ ਆਪਣੇ ਆਪ 'ਚ ਸਚਾਈ ਦਾ ਪ੍ਰਮਾਣ ਹੋਣ ਵਾਲੇ ਖਾਸੇ ਤੇ ਸ਼ੱਕ ਖੜ੍ਹਾ ਕਰ ਦਿੰਦਾ ਹੈ। ਅਸਲ 'ਚ



ਕੋਈ ਵੀ ਅਨੁਭਵ ਉਸਦੇ ਘੇਰੇ ਤੋਂ ਬਾਹਰਵਾਲੀ ਕਿਸੇ ਚੀਜ਼ ਬਾਰੇ ਦਾਅਵਾ ਕਰਦਾ ਹੈ ਤਾਂ ਉਹ ਸਵੈ ਸਚਾਈ ਮੰਨੇ ਜਾਣ ਯੋਗ ਨਹੀਂ ਹੈ। ਖਰੇ ਅਤੇ ਬੇਖਰੇ ਅਨੁਭਵਾਂ ਨੂੰ ਵਖਰਿਓਣ ਲਈ ਕਿਸੇ ਪਰਖ ਜਾਂ ਪੜਤਾਲ ਦੇ ਢੰਗ ਤਰੀਕੇ ਦਾ ਹੋਣਾ ਲਾਜ਼ਮੀ ਹੈ।

ਈਸ਼ਵਰਵਾਦੀਆਂ ਵੱਲੋਂ ਆਦਿ ਮਾਨਵ ਦਾ 'ਮਾਨਾ' ਵਜੋਂ ਰੱਬ ਦੇ ਅਨੁਭਵ ਨੂੰ ਇਸ ਕਰਕੇ ਰੱਦ ਕੀਤਾ ਜਾਂਦਾ ਹੈ ਕਿ 'ਮਾਨਾ' ਵਰਗੀਆਂ ਕੋਈ ਰੂਹਾਂ ਨਹੀਂ ਹਨ। ਦੇਵਤਿਆਂ ਅਤੇ ਦੇਵੀਆਂ ਵਾਲੇ ਸਨਾਤਨੀ ਅਨੁਭਵ ਨੂੰ ਇਸ ਆਧਾਰ 'ਤੇ ਰੱਦ ਕੀਤਾ ਜਾਂਦਾ ਹੈ ਕਿ ਉਨ੍ਹਾਂ ਦੇ ਅਨੁਭਵ ਤੋਂ ਬਾਹਰ ਬਾਹਰਮੁਖੀ ਸੰਸਾਰ ਅੰਦਰ ਅਜਿਹੀਆਂ ਕੋਈ ਹਸਤੀਆਂ ਨਹੀਂ ਹਨ। ਮੁਸਲਿਮ ਰਹੱਸਵਾਦੀ, ਪਿਤਾ, ਪੁੱਤਰ ਅਤੇ ਪਵਿੱਤਰ ਆਤਮਾ ਦੀ ਤ੍ਰਿਮੂਰਤੀ ਵਾਲੇ ਰਹੱਸਵਾਦੀ ਈਸਾਈਅਤ ਦੇ ਅਨੁਭਵ ਨੂੰ ਖਰਾ ਨਾ ਹੋਣ ਵਜੋਂ ਠੁਕਰਾਉਂਦਾ ਹੈ। ਉਨ੍ਹਾਂ ਅਨੁਸਾਰ ਅਜਿਹਾ ਵਿਚਾਰ ਬੌਧਿਕ ਤੌਰ 'ਤੇ ਹੀ ਬਹੁਤ ਘਟੀਆ ਪੱਧਰ ਵਾਲਾ ਹੈ।

ਅਨੁਭਵਾਂ ਦੇ ਵਖਰੇਵੇਂ ਦੀ ਸਫਾਈ ਵਿੱਚ ਇਹ ਕਿਹਾ ਜਾ ਸਕਦਾ ਹੈ ਕਿ ਰੱਬ ਦਾ ਅਨੁਭਵ ਤਾਂ ਇੱਕੋ ਜਿਹੇ ਖਾਸੇ ਵਾਲਾ ਹੈ, ਵਖਰੇਵਾਂ ਸਿਰਫ ਵਿਆਖਿਆ ਕਰਨ ਲਈ ਵਰਤੀ ਜਾਂਦੀ ਸ਼ਬਦੀ ਪੇਸ਼ਕਾਰੀ 'ਚ ਆਉਂਦਾ ਹੈ ਕਿਉਂਕਿ ਕਿਸੇ ਅਨੁਭਵ ਦੀ ਵਿਆਖਿਆ ਸਬੰਧਤ ਜਣੇ ਦੇ ਬੌਧਿਕ ਵਿਕਾਸ, ਗਿਆਨ ਅਤੇ ਸਭਿਆਚਾਰ ਉਤੇ ਨਿਰਭਰ ਕਰਦੀ ਹੈ ਅਤੇ ਜੇਕਰ ਅਸੀਂ ਵਿਆਖਿਆ ਵਿੱਚੋਂ ਇੰਨ੍ਹਾਂ ਸਾਰੇ ਕਾਰਕਾਂ ਦੇ ਅਸਰ ਨੂੰ ਸਾਫ ਕਰ ਦੇਈਏ ਤਾਂ ਅਸੀਂ ਦੇਖਾਂਗੇ ਕਿ ਰੱਬ ਦੇ ਅਨੁਭਵ 'ਚ ਸਮਾਨਤਾ ਆ ਜਾਂਦੀ ਹੈ। ਪਰ ਜੇਕਰ ਅਸੀਂ ਮਨੁੱਖ ਵਿੱਚੋਂ ਬੌਧਿਕ ਵਿਕਾਸ, ਗਿਆਨ ਅਤੇ ਸਭਿਆਚਾਰ ਦੇ ਤੱਤ ਨੂੰ ਹਟਾ ਦੇਈਏ ਤਾਂ ਉਸਦੇ ਅਨੁਭਵ ਵਿੱਚ ਬਾਕੀ ਕੀ ਬਚੇਗਾ ? ਸਿਰਫ ਵਗਦੇ ਸਾਹਾਂ ਦੀ ਸਰਸਰਾਹਟ ਦਾ ਅਹਿਸਾਸ ਅਤੇ ਇਸਤੋਂ ਬਿਨ੍ਹਾਂ ਕੁੱਛ ਵੀ ਨਹੀਂ।

ਸੋ ਇਹ ਸਪਸ਼ਟ ਹੈ ਕਿ ਕੋਈ ਵੀ ਅਨੁਭਵ ਉਸਦੇ ਘੇਰਿਓਂ ਬਾਹਰ ਵਿਦਮਾਨ ਕਿਸੇ ਸ਼ੈਅ ਬਾਰੇ ਸੱਚਾ ਹੋਣ ਦਾ ਦਾਅਵਾ ਕਰਦਾ ਹੈ ਤਾਂ ਉਹ ਆਪਣੇ-ਆਪ ਵਿੱਚ ਸਚਾਈ ਦਾ ਪ੍ਰਮਾਣ ਨਹੀਂ ਹੈ। ਅਜਿਹੇ ਅਨੁਭਵ ਨੂੰ ਖਰੇ ਅਤੇ ਬੇ-ਖਰੇ ਅਨੁਭਵਾਂ ਦਰਮਿਆਨ ਫਰਕ ਕਰਨ ਲਈ ਲਾਜ਼ਮੀ ਕੋਈ ਪੈਮਾਨੇ ਜਾਂ ਪਰਖ ਪ੍ਰਣਾਲੀ ਨਾਲ ਪਰਖਿਆ ਜਾਣਾ ਚਾਹੀਦਾ ਹੈ। ਪ੍ਰਤੱਖ ਪ੍ਰਮਾਣਿਕ ਅਨੁਭਵ ਅੰਦਰ ਅਸੀਂ ਖਰੇ ਪ੍ਰਤੱਖ ਪ੍ਰਮਾਣਿਕ ਅਨੁਭਵ ਅਤੇ ਇੱਕ ਭੁਲੇਖੇ ਜਾਂ ਭਰਮ ਦਰਮਿਆਨ ਵਖਰੇਵਾਂ ਕਰਦੇ ਹਾਂ। ਸਾਡੇ ਕੋਲ ਇਸ ਮੰਤਵ ਲਈ ਅਸਲੀ ਪਰਖਾਂ ਹਨ। ਜੇਕਰ ਕੋਈ ਧੁੱਤ ਸ਼ਰਾਬੀ ਕਹਿੰਦਾ ਹੈ ਕਿ ਉਹ ਉਸਦੇ ਜਾਮ ਵਿੱਚ ਘੋੜੇ ਨੂੰ ਨਾਚ ਕਰਦਾ ਦੇਖ ਰਿਹਾ ਹੈ ਤਾਂ ਅਸੀਂ ਉਸਦੇ ਅਨੁਭਵ ਦੇ ਬਿਆਨ ਕਰਨ ਦੀ ਈਮਾਨਦਾਰੀ 'ਤੇ ਸ਼ੱਕ ਨਹੀਂ ਕਰਦੇ ਬਲਕਿ ਇਸਨੂੰ ਇੱਕ ਖਰਾ ਪ੍ਰਤੱਖ ਪ੍ਰਮਾਣਿਕ ਅਨੁਭਵ ਹੋਣ ਵਜੋਂ ਨਹੀਂ ਮੰਨਦੇ, ਕਿਉਂਜੋ ਇੱਕ ਘੋੜੇ ਦਾ ਜਾਮ ਵਿੱਚ ਨਾਚ ਕਰਨ ਬਾਰੇ ਸੋਚਣਾ ਇੱਕ ਬੇਹੂਦਾ ਗੱਲ ਹੈ। ਇਸੇ ਤਰ੍ਹਾਂ ਹੀ ਜੇਕਰ ਕੋਈ ਈਸਾਈ ਰਹੱਸਵਾਦੀ ਗੁਰੂ ਦਾਅਵਾ ਕਰਦਾ ਹੈ ਕਿ ਉਸਨੂੰ ਪਿਤਾ, ਪੁੱਤਰ ਅਤੇ ਪਵਿੱਤਰ ਆਤਮਾ ਦੀ ਤ੍ਰਿਮੂਰਤੀ ਦਾ ਅਨੁਭਵ ਇੱਕ ਵਿਅਕਤੀ ਵਜੋਂ ਹੋਇਆ ਹੈ ਤਾਂ ਅਸੀਂ ਉਸਦੀ ਈਮਾਨਦਾਰੀ 'ਤੇ ਸ਼ੱਕ ਨਹੀਂ ਕਰਦੇ, ਅਸੀਂ ਇਸ ਅਨੁਭਵ ਦੇ ਖਰਾ ਹੋਣ ਤੋਂ ਇਨਕਾਰ ਕਰਦੇ ਹਾਂ। ਇਹ ਇੱਕ ਮਨ ਦੇ ਭਰਮ ਦਾ ਮਾਮਲਾ ਹੈ। ਜੇਕਰ ਕੋਈ ਜਣਾ ਕਹਿੰਦਾ ਹੈ ਕਿ ਉਹ ਉਸਦੇ ਅਨੁਭਵ'ਚ ਰੱਬ ਨੂੰ ਨਿਰੋਲ ਦੇਹ-ਰਹਿਤ ਰੂਹ ਦੇ ਤੌਰ'ਤੇ ਦੇਖਦਾ ਹੈ ਤਾਂ ਅਸੀਂ ਉਸਦੀ ਨਿਸ਼ਕਪਟਤਾ'ਤੇ ਕਿੰਤੂ ਨਹੀਂ ਕਰਦੇ, ਅਸੀਂ ਉਸਦੇ ਨਿਸ਼ਚੇ-ਪੂਰਵਕ ਕਹਿਣੀ'ਤੇ ਸਵਾਲ ਖੜ੍ਹਾ ਕਰਦੇ ਹਾਂ ਕਿ ਜਿਹੜਾ ਕੁੱਝ ਉਹ ਦੇਖਦਾ ਹੈ ਉਹ ਉਸਦੇ ਅਨੁਭਵ ਦੇ ਘੇਰੇ ਤੋਂ ਬਾਹਰ ਦੀ ਗੱਲ ਹੈ ਕਿਉਂਜੋ ਬ੍ਰਹਿਮੰਡ ਅੰਦਰ ਕੋਈ ਦੇਹ-ਰਹਿਤ ਹਸਤੀ ਨਹੀਂ ਹੈ। ਜੋ ਕੁੱਝ ਵੀ ਮੌਜੂਦ ਹੈ ਉਹ ਕਿਸੇ ਨਾ ਕਿਸੇ ਸ਼ਕਲ-ਸੂਰਤ'ਚ ਮੌਜੂਦ ਹੈ। ਸਾਡੇ ਕੋਲ ਦੇਹ-ਰਹਿਤ ਹਸਤੀ ਦੀ ਹੋਂਦ ਹੋਣ ਦਾ ਕੋਈ ਸਬੂਤ ਨਹੀਂ ਹੈ। ਸੋ ਅਸੀਂ ਦਿਖਾ ਦਿੱਤਾ ਹੈ ਕਿ ਦੇਹ-ਰਹਿਤ ਅਨੰਤ ਹਸਤੀ ਦੀ ਹੋਂਦ ਹੋਣ ਨੂੰ ਸਿੱਧ ਕਰਨ ਖਾਤਰ ਦਿੱਤੀਆਂ ਜਾਂਦੀਆਂ ਦਲੀਲਾਂ ਨਾਕਾਮ ਹਨ ਅਤੇ ਈਸ਼ਵਰਵਾਦੀ ਖੁਦ ਵੀ ਇਸ ਗੱਲ ਨੂੰ ਮੰਨਦੇ ਹਨ। ਰਾਮਨੁਜਾ ਅਤੇ ਸਮਕਾਰਾ ਦੋਵੇਂ ਹੀ ਦਰਸਾਉਂਦੇ ਹਨ ਕਿ ਰੱਬ ਦੀ ਹੋਂਦ ਨੂੰ ਸਿੱਧ ਕਰਨ ਖਾਤਰ ਦਿੱਤੀਆਂ ਜਾਂਦੀਆਂ ਦਲੀਲਾਂ ਨਿਕੰਮੇ ਜਾਂ ਤੁੱਛ ਖਾਸੇ ਵਾਲੀਆਂ ਹਨ।

ਈਸ਼ਵਰਵਾਦੀ ਖਰੇ ਧਾਰਮਿਕ ਅਨੁਭਵ ਤੋਂ ਬੇਖਰੇ ਅਨੁਭਵ ਦਾ ਫਰਕ ਕਰਨ ਲਈ ਕੁੱਝ ਪਰਖਾਂ ਜਾਂ ਕਾਰਜ-ਪ੍ਰਣਾਲੀਆਂ ਦੇ ਗੁਰ ਬਣਾਉਣ ਦੀ ਵੀ ਕੋਸ਼ਿਸ਼ ਕਰਦੇ ਹਨ। ਉਹ ਕਹਿੰਦੇ ਹਨ ਕਿ ਰੱਬ ਬਾਰੇ ਅਨੁਭਵ ਪਹਿਲੇ ਨੰਬਰ'ਤੇ ਤਾਂ ਸਰਵ-ਵਿਆਪਕ ਹੈ। ਇਹ ਪੂਰਵ-ਇਤਿਹਾਸਕ ਸਮਿਆਂ ਤੋਂ ਅੱਜ ਤੱਕ ਦੇਖਿਆ ਗਿਆ ਹੈ, ਦੂਸਰੇ ਨੰਬਰ'ਤੇ ਇਹ ਸ੍ਰੇਸ਼ਟ ਚਰਿੱਤਰ ਅਤੇ ਦਿਆਨਤਦਾਰੀ ਵਾਲੇ ਮਨੁੱਖਾਂ ਦਾ ਅਨੁਭਵ ਹੈ ਇਸ ਲਈ ਉਨ੍ਹਾਂ ਦੇ ਅਨੁਭਵਾਂ ਤੇ ਕਿਸੇ ਸ਼ੱਕ ਦੀ ਗੁੰਜਾਇਸ਼ ਨਹੀਂ ਹੈ, ਤੀਸਰੇ, ਅਜਿਹੇ ਅਨੁਭਵ ਜਨਤਾ ਦੇ ਚਰਿੱਤਰ ਅਤੇ ਜਿੰਦਗੀ ਨੂੰ ਪ੍ਰਭਾਵਿਤ ਕਰਦੇ ਹਨ।

ਇਹ ਪਰਖਾਂ ਜਾਂ ਪਰਖ ਪ੍ਰਣਾਲੀਆਂ ਰੱਬ ਬਾਰੇ ਅਨੁਭਵ

ਦੀ ਯਥਾਰਤਕਤਾ ਦਾ ਫੈਸਲਾ ਕਰਨ ਵਾਸਤੇ ਗੈਰ-ਭਰੋਸੇਯੋਗ ਹਨ। ਇੱਕ ਦੇਹ-ਰਹਿਤ, ਸਰਵ-ਸ਼ਕਤੀਮਾਨ, ਸਰਵ-ਗਿਆਨੀ, ਅਤੇ ਦੀਨ-ਦਿਆਲ ਅਨੰਤ ਪੁਰਖ ਦੇ ਤੌਰ'ਤੇ ਪ੍ਰੀਭਾਸ਼ਤ ਕੀਤੇ ਜਾਂਦੇ ਰੱਬ ਬਾਰੇ ਪੂਰਵ ਇਤਿਹਾਸਕ ਸਮਿਆਂ ਤੋਂ ਲੈਕੇ ਕੀਤਾ ਜਾਂਦਾ ਧਾਰਮਿਕ ਅਨੁਭਵ ਇੱਕ ਸਾਂਝਾ ਅਨੁਭਵ ਨਹੀਂ ਹੈ। ਅਸੀਂ ਪਹਿਲਾਂ ਹੀ ਸਾਬਤ ਕਰ ਚੁੱਕੇ ਹਾਂ ਕਿ ਈਸ਼ਵਰ ਕਹੇ ਜਾਣ ਵਾਲੇ ਇੱਕ ਅਨੰਤ ਪੁਰਖ 'ਚ ਵਿਸ਼ਵਾਸ਼ ਦੀ ਤੁਲਨਾ'ਚ ਆਦਿ-ਕਾਲੀਨ ਮਨੁੱਖਾਂ ਦੇ ਧਾਰਮਿਕ ਅਨੁਭਵ ਖਾਸੇ ਪੱਖੋਂ ਕਿਸ ਤਰ੍ਹਾਂ ਬਚਗਾਨਾ ਸਨ। ਦੁਬਾਰਾ ਫਿਰ, ਉਚੇਰੇ ਧਰਮਾਂ ਅੰਦਰ ਧਾਰਮਿਕ ਅਨੁਭਵ ਕਦੇ-ਕਦਾਈਂ ਅਲੌਕਿਕ ਦੇਹੀ ਹਸਤੀ ਨਾਲ ਮੇਲ ਵਜੋਂ ਦਰਸਾਇਆ ਜਾਂਦਾ ਹੈ, ਕਿਸੇ ਹੋਰ ਵੇਲੇ ਸਰਵ-ਸੰਮਿਲਤ ਗੈਰ-ਸਖਸ਼ੀ ਸੰਪੂਰਨਤਾ ਨਾਲ ਮੇਲ ਵਜੋਂ, ਕਦੇ ਸਭ ਨੂੰ ਪਿਆਰ ਕਰਨ ਵਾਲੀ ਹਸਤੀ ਨਾਲ ਮੇਲ ਵਜੋਂ, ਕਦੇ ਅਜਿਹੇ ਮਾਮਲਿਆਂ ਪ੍ਰਤਿ ਬੇਪਰਵਾਹ ਹਸਤੀ ਨਾਲ ਮੇਲ ਵਜੋਂ। ਜਿਵੇਂ ਕਿ ਪਹਿਲਾਂ ਹੀ ਇਸ਼ਾਰਾ ਕੀਤਾ ਜਾ ਚੁੱਕਿਆ ਹੈ ਕਿ ਧਾਰਮਿਕ ਅਨੁਭਵਾਂ ਦਾ ਇਹ ਗੜਬੜ-ਘੁਟਾਲਾ ਧਾਰਮਿਕ ਯਥਾਰਤਕਤਾ ਦੀ ਪਹਿਲੀ ਕਸਵੱਟੀ'ਤੇ ਪੂਰਾ ਨਹੀਂ ਉਤਰਦਾ ਕਿਉਂਕਿ ਰੱਬ ਬਾਰੇ ਅਨੁਭਵ ਰੱਬ ਨੂੰ **ਇਹ ਇੱਕ ਦੇਹ-ਰਹਿਤ ਅਨੰਤ ਪੁਰਖੀ ਹਸਤੀ** ਵਜੋਂ ਚਿਤਵਦਾ ਹੈ।

ਆਓ ਹੁਣ ਦੂਸਰੀ ਪਰਖ ਬਾਰੇ ਗੱਲ ਕਰੀਏ। ਇਹ ਅਨੁਭਵੀ ਦੇ ਬਿਆਨ ਦੀ ਈਮਾਨਦਾਰੀ ਨੂੰ ਬਚਾਉਣ ਦਾ ਸਾਧਨ ਤਾਂ ਬਣਦੀ ਹੈ ਪਰ ਅਨੁਭਵ ਦੇ ਖਾਸੇ ਨੂੰ ਗਲਤੀ-ਰਹਿਤ ਹੋਣ ਤੋਂ ਬਚਾਉਣ ਦਾ ਸਾਧਨ ਨਹੀਂ ਬਣਦੀ। ਇੱਕ ਸੰਤ ਜਿਹੜਾ ਵਰਤ ਰਖਦਾ ਹੈ ਤੇ ਸਵਰਗਾਂ ਨੂੰ ਦੇਖਦਾ ਹੈ ਅਤੇ ਇੱਕ ਵੱਧ ਸ਼ਰਾਬ ਪੀਤੀ ਵਾਲਾ ਮਨੁੱਖ ਸੱਪਾਂ ਨੂੰ ਦੇਖਦਾ ਹੈ, ਉਨ੍ਹਾਂ ਦੇ ਆਪੋ-ਆਪਣੇ ਅਨੁਭਵਾਂ ਦੇ ਬਿਆਨਾਂ ਦੀ ਈਮਾਨਦਾਰੀ ਬਰੋ-ਬਰੋਬਰ ਹੈ। ਦੋਨੋਂ ਹੀ ਉਨ੍ਹਾਂ ਦੀ ਅਸਧਾਰਨ ਦਿਮਾਗੀ ਅਵਸਥਾ ਨੂੰ ਬਿਆਨ ਕਰ ਰਹੇ ਹਨ।

ਇਹ ਨਹੀਂ ਕਿਹਾ ਜਾ ਸਕਦਾ ਕਿ ਦੁਨਿਆਵੀ ਖੁਸ਼ੀਆਂ ਤੋਂ ਬੇਵਾਸਤਾ ਅਤੇ ਸ੍ਰੇਸ਼ਟ ਨੇਕ ਚਰਿੱਤਰ ਵਾਲਾ ਇੱਕ ਆਦਮੀ ਆਪਣੇ ਧਾਰਮਿਕ ਅਨੁਭਵ ਅੰਦਰ ਜ਼ਰੂਰ ਹੀ ਰੱਬ ਨੂੰ ਦੇਖਦਾ ਹੈ। ਬੁੱਧ ਦਾ ਉਸਦੇ ਸ੍ਰੇਸ਼ਟ ਧਾਰਮਿਕ ਅਨੁਭਵ, ਉਸਦੀ ਗਿਆਨ ਪ੍ਰਕਾਸ਼ ਦੀ ਅਵਸਥਾ, ਜਿਸਨੇ ਉਸਨੂੰ ਏਸ਼ੀਆ ਅਤੇ ਸੰਸਾਰ ਦਾ ਪ੍ਰਕਾਸ਼ ਹੋਣ ਦਾ ਮਾਣ ਦਿਵਾਇਆ, ਬਾਰੇ ਕੀਤੀ ਵਿਆਖਿਆ ਵਿੱਚ ਰੱਬ ਬਾਰੇ ਕੋਈ ਅਨੁਭਵ ਹੋਣ ਦਾ ਨਾਮੋ-ਨਿਸ਼ਾਨ ਨਹੀਂ ਮਿਲਦਾ। ਉਸਨੇ ਆਪਣੀ ਗਿਆਨ-ਪ੍ਰਕਾਸ਼ ਦੀ ਅਵਸਥਾ ਵਿੱਚ ਚਾਰ ਨੇਕ ਸਚਾਈਆਂ ਅਤੇ ਅੱਠ-ਅੰਗੀ ਮਾਰਗ ਦੇਖਿਆ ਅਤੇ ਉਨ੍ਹਾਂ ਅੰਦਰ ਰੱਬ ਜਾਂ ਬ੍ਰਹਮਾ ਦਾ ਕੋਈ ਨਾਮੋ-ਨਿਸ਼ਾਨ ਨਹੀਂ ਹੈ।। ਇਸੇ ਢੰਗ ਨਾਲ 24 ਤੀਰਥੰਕਰਾਂ ਦਾ ਧਾਰਮਿਕ ਅਨੁਭਵ ਵੀ ਰੱਬ ਦੇ ਅਨੁਭਵ ਤੋਂ ਬਿਨਾਂ ਹੈ। ਇਸ ਕਰਕੇ ਇਹ ਸਪਸ਼ਟ ਹੈ ਕਿ ਕਿਸੇ ਧਾਰਮਿਕ ਪ੍ਰਤਿਭਾ ਦੇ ਚਰਿੱਤਰ ਦੀ ਦਿਆਨਤਦਾਰੀ ਉਸਦੇ ਅਨੁਭਵ ਦੇ ਯਥਾਰਥਕ ਖਾਸੇ ਬਾਰੇ ਬਿਆਨ ਦੇ ਸੱਚਾ ਹੋਣ ਦਾ ਪੈਮਾਨਾ ਨਹੀਂ ਹੈ।

ਹੁਣ ਅਸੀਂ ਤੀਸਰੀ ਕਸੌਟੀ ਦੀ ਗੱਲ ਕਰਾਂਗੇ। ਸਾਡੇ ਜੀਵਨ ਅੰਦਰ ਕਿਸੇ ਵਿਸ਼ਵਾਸ਼ ਰਾਹੀਂ ਲਿਆਂਦੀਆਂ ਤਬਦੀਲੀਆਂ ਉਸ ਵਿਸ਼ਵਾਸ਼ ਦੀ ਸਚਾਈ ਦੀ ਜ਼ਾਮਨੀ ਨਹੀਂ ਹਨ। ਅਮਨ ਅਤੇ ਸ਼ਾਂਤੀ, ਵਡੱਤਣ ਅਤੇ ਸ਼ਕਤੀ, ਮਨੁੱਖ ਨੂੰ ਰੱਬ ਬਾਰੇ ਵੱਖ-ਵੱਖਰੇ ਵਿਸ਼ਵਾਸ਼ਾਂ ਅਤੇ ਇੱਥੋਂ ਤੱਕ ਕਿ ਰੱਬ ਬਾਰੇ ਵਿਸ਼ਵਾਸ਼ ਤੋਂ ਬਿਨਾਂ ਵੀ ਮਿਲਦੀ ਹੈ। ਕੁੱਝ ਨੂੰ ਅਮਨ ਅਤੇ ਸ਼ਕਤੀ ਧਾਰਮਿਕ ਲਿਖਤਾਂ ਪੜ੍ਹਨ ਰਾਹੀਂ ਮਿਲਦੀ ਹੈ, ਦੂਸਰਿਆਂ ਨੂੰ ਕਵਿਤਾ ਪੜ੍ਹਨ ਤੋਂ, ਅਤੇ ਹੋਰਨਾਂ ਨੂੰ ਸੰਗੀਤ ਤੋਂ, ਅਤੇ ਇਹ ਕਵਿਤਾਵਾਂ ਅਤੇ ਸੰਗੀਤ ਦਾ ਧਰਮ ਜਾਂ ਰੱਬ ਨਾਲ ਕੋਈ ਲਾਗਾ-ਦੇਗਾ ਨਹੀਂ ਹੈ।

ਅਧੁਨਿਕ ਸਮਾਜ ਵਿਗਿਆਨ ਅਤੇ ਮਨੋ-ਵਿਗਿਆਨ ਇਹ ਸਾਬਤ ਕਰਨ ਦਾ ਦਾਅਵਾ ਕਰਦੇ ਹਨ ਕਿ ਰੱਬ ਬਾਰੇ ਅਨੁਭਵਾਂ ਦੀ ਪ੍ਰਕਿਰਤਿਕ ਵਿਆਖਿਆ ਕੀਤੀ ਜਾ ਸਕਦੀ ਹੈ ਅਤੇ ਉਸਦੇ ਰਾਹੀਂ ਇਹ ਸਾਬਤ ਕੀਤਾ ਜਾ ਸਕਦਾ ਹੈ ਕਿ ਰੱਬ ਬਾਰੇ ਅਨੁਭਵ ਉਨ੍ਹਾਂ ਦੀ ਅੰਤਰਮੁਖੀ ਸੋਚ ਅੰਦਰ ਹੀ ਹੈ ਉਸਤੋਂ ਅਜ਼ਾਦ ਰੱਬ ਬਾਰੇ ਅਨੁਭਵ ਖਰਾ ਨਹੀਂ ਹੈ। ਸੇਂਟ ਟੈਰੇਸਾ ਦਾ ਇਹ ਅਨੁਭਵ ਵਿਚਾਰੋ: " ਅਕਸਰ ਹੀ ਜਦੋਂ ਆਤਮਾ ਨੂੰ ਇਸ ਗੱਲ ਦੀ ਬਹੁਤ ਘੱਟ ਉਮੀਦ ਹੁੰਦੀ ਹੈ ਸਾਡਾ ਪ੍ਰਭੂ ਉਸਨੂੰ ਅਚਾਨਕ ਬੁਲਾ ਲੈਂਦਾ ਹੈ! ਉਹ ਬਹੁਤ ਹੀ ਨਿਰਾਲੇ ਢੰਗ ਨਾਲ ਇਸਨੂੰ ਸੁਣਦੀ ਹੈ ਕਿ ਰੱਬ ਬੁਲਾ ਰਿਹਾ ਹੈ ਅਤੇ ਇਹ ਕੁੱਝ, ਖਾਸ ਤੌਰ'ਤੇ ਸ਼ੁਰੂ'ਚ, ਉਸਨੂੰ ਅਜਿਹੀ ਕੰਬਣੀ ਛੇੜਦਾ ਹੈ ਕਿ ਉਹ ਅਰਜੋਈਆਂ ਕਰਦੀ ਹੈ। ਉਹ ਮਹਿਸੂਸ ਕਰਦੀ ਹੈ ਕਿ ਉਸਦੇ ਅਕਹਿ ਜ਼ਖਮ ਕਰ ਦਿੱਤਾ ਗਿਆ ਹੈ ਪਰ ਇਹ ਜ਼ਖਮ ਉਸਦੀ ਨਜ਼ਰ ਵਿੱਚ ਇੰਨਾ ਅਣਮੋਲ ਹੈ ਕਿ ਉਹ ਇਸਨੂੰ ਕਦੇ ਵੀ ਰਾਜ਼ੀ ਕਰਨਾ ਨਹੀਂ ਚਾਹੇਗੀ"।

ਮਨੋਵਿਗਿਆਨੀ ਸੇਂਟ ਟੈਰੇਸਾ ਦੇ ਇਸ ਰਹੱਸੀ ਅਨੁਭਵ ਨੂੰ ਇਉਂ ਪੇਸ਼ ਕਰਦੇ ਹਨ: ਕਾਮੁਕ ਪਿਆਰ ਦੀਆਂ ਕੁਦਰਤੀ ਇੱਛਾਵਾਂ ਨੌਜਵਾਨ ਸੰਤ ਔਰਤਾਂ ਅੰਦਰ ਰੋਕੀਆਂ ਹੀ ਨਹੀਂ ਜਾਂਦੀਆਂ ਬਲਕਿ ਇੰਨ੍ਹਾਂ ਦਾ ਦਮਨ ਕਰ ਦਿੱਤਾ ਗਿਆ। ਪਰ ਇਹ ਇੱਛਾਵਾਂ ਫਿਰ ਵੀ ਕ੍ਰਿਆਸ਼ੀਲ ਰਹਿੰਦੀਆਂ ਰਹੀਆਂ ਹਨ ਅਤੇ ਪੂਰਤੀ ਲਈ ਕਿਸੇ ਨਾ ਕਿਸੇ ਰੂਪ ਵਿੱਚ ਜ਼ੋਰ ਪਾਉਂਦੀਆਂ ਰਹੀਆਂ। ਇਸ ਮਾਮਲੇ'ਚ ਉਨ੍ਹਾਂ ਨੇ ਭਰਮ-ਯੁਕਤ ਅਨੁਭਵ ਰਾਹੀਂ

(ਬਾਕੀ ਸਫਾ 51 'ਤੇ)



ਤਾਰਾ ਵਿਗਿਆਨ

# ਚੰਨ ਸਬੰਧੀ ਕੁੱਝ ਪ੍ਰਾਚੀਨ ਵਿਚਾਰ

ਡਾ: ਵਿਦਵਾਨ ਸਿੰਘ ਸੋਨੀ

ਚੰਨ ਦੇ ਸਬੰਧ ਵਿੱਚ ਪੁਰਾਣੇ ਸਮੇਂ ਤੋਂ ਹੀ ਕਈ ਤਰ੍ਹਾਂ ਦੇ ਵਿੱਚਾਰ, ਕਹਾਣੀਆਂ ਅਤੇ ਕਲਪਨਾਵਾਂ ਘੜੀਆਂ ਜਾਂਦੀਆਂ ਰਹੀਆਂ ਹਨ। ਵਧੇਰੇ ਕਲਪਨਾਵਾਂ ਤਾਂ ਦੇਵੀ-ਦੇਵਤਿਆਂ ਆਦਿ ਨਾਲ ਹੀ ਜੋੜੀਆਂ ਜਾਂਦੀਆਂ ਰਹੀਆਂ ਹਨ। ਪੁਰਾਣੇ ਦਾਰਸ਼ਨਿਕਾਂ ਨੇ ਵੀ ਚੰਨ ਬਾਰੇ ਕਈ ਕਿਆਸ ਕੀਤੇ ਸਨ ਪਰ ਕਿਸੇ ਠੋਸ ਵਿਗਿਆਨਕ ਸਿਧਾਂਤ ਦੀ ਅਣਹੋਂਦ ਕਰਕੇ ਉਹ ਕੇਵਲ ਮਨਘੜ੍ਹਤ ਕਥਾਵਾਂ ਹੀ ਜਾਪਦੇ ਹਨ। ਚੰਨ ਬਾਰੇ ਬਹੁਤ ਸਾਰੀਆਂ ਲੋਕ ਕਥਾਵਾਂ ਜੁੜੀਆਂ ਹੋਈਆਂ ਹਨ। ਚੰਨ ਉੱਪਰ ਦਿਸਦੇ ਦਾਗਾਂ ਨੂੰ ਵੇਖਕੇ ਕਈ ਪ੍ਰਕਾਰ ਦੀਆਂ ਕਲਪਨਾਵਾਂ ਕੀਤੀਆਂ ਜਾਂਦੀਆਂ ਸਨ। ਨਾਨੀਆਂ, ਦਾਦੀਆਂ ਆਪਣੇ ਦੋਹਤਿਆਂ ਤੇ ਪੋਤਰਿਆਂ ਨੂੰ ਦੱਸਿਆ ਕਰਦੀਆਂ ਸਨ ਕਿ ਚੰਨ ਉੱਪਰ ਬੁੱਢੀ ਮਾਈ ਚਰਖਾ ਕੱਤ ਰਹੀ ਹੈ। ਸਾਡੇ ਮਿਥਿਹਾਸ ਵਿੱਚ ਇੱਕ ਅਜਿਹੀ ਕਥਾ ਆਉਂਦੀ ਹੈ ਜਿਸ ਅਨੁਸਾਰ ਕਾਲਾ ਦਾਗ ਚੰਨ ਨੂੰ ਮਿਲਿਆ ਸਰਾਪ ਹੈ। ਕਥਾ ਇਸ ਤਰ੍ਹਾਂ ਹੈ ਕਿ ਇੱਕ ਰਿਸ਼ੀ ਮੁਨੀ ਕੁੱਕੜ ਦੀ ਬਾਂਗ ਸੁਣ ਕੇ ਰੋਜ਼ਾਨਾ ਨਦੀ ਉੱਪਰ ਨਹਾਉਣ ਜਾਇਆ ਕਰਦਾ ਸੀ ਪਰ ਚੰਨ ਨੇ ਉਸਦੇ ਨਿੱਤ ਨੇਮ ਵਿੱਚ ਵਿਘਨ ਪਾਉਣ ਲਈ ਅੱਧੀ ਰਾਤ ਨੂੰ ਕੁੱਕੜ ਬਣ ਕੇ ਰਿਸ਼ੀ ਦੇ ਬਨੇਰੇ ਤੇ ਬਾਂਗ ਦੇ ਦਿਆ ਕਰਨੀ ਅਤੇ ਉਸਨੂੰ ਸਮੇਂ ਤੋਂ ਪਹਿਲਾਂ ਹੀ ਜਗਾ ਦਿਆ ਕਰਨਾ। ਜਦੋਂ ਰਿਸ਼ੀ ਨੂੰ ਅਸਲ ਗੱਲ ਦਾ ਪਤਾ ਲੱਗਿਆ ਤਾਂ ਉਸਨੇ ਸ਼ਰਾਰਤੀ ਕੁੱਕੜ ਦੇ ਮੂੰਹ ਤੇ ਆਪਣਾ ਪਰਨਾ ਦੇ ਮਾਰਿਆ। ਇਸ ਕਥਾ ਅਨੁਸਾਰ ਚੰਨ ਉੱਤੇ ਉਸ ਪਰਨੇ ਦਾ ਦਾਗ ਹੈ। ਚੰਨ ਬਾਰੇ ਹੋਰ ਵੀ ਕਈ ਕਹਾਣੀਆਂ ਪੁਰਾਣਾ ਵਿੱਚੋਂ ਮਿਲ ਜਾਂਦੀਆਂ ਹਨ। ਭਾਰਤੀ ਵਿਚਾਰ ਧਾਰਾ ਅਨੁਸਾਰ ਚੰਨ ਨੂੰ ਧਰਤੀ ਦਾ ਭਰਾ ਮੰਨਿਆਂ ਗਿਆ ਹੈ ਕਿਉਂਕਿ ਧਰਤੀ ਮਾਤਾ ਹੈ, ਸੋ ਉਸਦਾ ਭਰਾ ਚੰਨ, ਮਾਮਾ ਹੋਇਆ। ਚੰਨ ਤੇ ਧਰਤੀ, ਸੂਰਜ ਦੇ ਧੀ ਅਤੇ ਪੁੱਤਰ ਸਮਝੇ ਜਾਂਦੇ ਹਨ। ਇਸੇ ਕਰਕੇ ਧਰਤੀ ਦੇ ਪੁੱਤਰਾਂ ਦਾ ਚੰਨ, ਮਾਮਾ ਹੈ। ਸਾਡੇ ਦੇਸ਼ ਵਿੱਚ ਚੰਨ ਦੀਆਂ ਕਲਾਵਾਂ (ਚੰਨ ਦੇ ਵਧਣ ਅਤੇ ਘਟਣ) ਨਾਲ ਵੀ ਕਈ ਤਰ੍ਹਾਂ ਦੇ ਵਹਿਮ ਭਰਮ ਆਦਿ ਜੁੜੇ ਹੋਏ ਹਨ ਤਾਂ ਹੀ ਦੂਜ ਦੇ ਚੰਨ, ਕਰਵਾ ਚੋਥ, ਅਤੇ ਪੂਰਨਮਾਸ਼ੀ ਆਦਿ ਨੂੰ ਵਰਤ ਰੱਖੇ ਜਾਂਦੇ ਹਨ ਤੇ ਮੇਲੇ ਵੀ ਲਗਦੇ ਹਨ। ਭਾਰਤੀ ਲੋਕ ਚੰਨ ਨੂੰ ਪੁਰਖਰੂਪੀ ਦੇਵਤਾ ਮੰਨਦੇ ਸਨ। ਪਰੰਤੂ ਇੰਗਲੈਂਡ ਵਿੱਚ ਚੰਨ ਨੂੰ ਦੇਵੀ ਮੰਨਿਆ ਜਾਂਦਾ ਸੀ। ਚੰਨ ਨੂੰ ਦੇਵਤਾ ਮੰਨ ਕੇ ਹੀ ਇਸਦੀ ਪੂਜਾ ਕੀਤੀ ਜਾਂਦੀ ਸੀ। ਪਰ ਹੁਣ ਵਿਗਿਆਨਕ ਖੋਜਾਂ ਨੇ ਚੰਨ ਸਬੰਧੀ ਸਾਰੇ ਉਪਰੋਕਤ ਭਰਮਾਂ ਅਤੇ ਕਲਪਨਾਵਾਂ ਨੂੰ ਝੂਠਾ ਸਾਬਤ ਕਰ ਦਿੱਤਾ ਹੈ।




ਚਿਤਰ ਨੰ: 1.1

**ਮੱਸਿਆ ਤੋਂ ਪੂਰਨਮਾਸ਼ੀ ਤੱਕ** : ਸ਼ੈਕਸਪੀਅਰ ਦੇ ਕਿੱਸੇ ਰੋਮੀਓ ਜੂਲੀਅਟ ਵਿੱਚ ਰੋਮੀਓ ਜੂਲੀਅਟ ਨੂੰ ਕਹਿੰਦੀ ਹੈ ਕਿ ਤੂੰ ਚੰਨ ਦੀ ਸੌਂਹ ਨਾ ਖਾਹ, ਉਸ ਅਸਥਿਰ ਚੰਨ ਦੀ ਜੋ ਨਿੱਤ ਬਦਲਦਾ ਹੈ। ਸਚਮੁੱਚ ਅਸੀਂ ਧਰਤੀ ਵਾਸੀ ਦੇਖਦੇ ਹਾਂ ਕਿ ਚੰਨ ਨਿੱਤ ਆਪਣਾ ਰੂਪ ਬਦਲਦਾ ਹੈ। ਉਹ ਕਦੀ ਹਨੇਰਾ ਹੁੰਦਾ ਹੈ, ਕਦੀ ਚਾਨਣ ਦੀ ਇੱਕ ਲਕੀਰ ਜਿਹੀ, ਕਦੀ ਪੌਣਾ ਤੇ ਕਦੇ ਪੂਰਾ ਚੰਨ। ਚੰਨ ਦੇ ਇਨ੍ਹਾਂ ਰੂਪਾਂ ਨੂੰ ਉਸ ਦੀਆਂ ਅਵਸਥਾਵਾਂ ਜਾਂ ਕਲਾਵਾਂ ਕਹਿੰਦੇ ਹਨ। ਚੰਨ ਆਪਣਾ ਰੂਪ ਕਿਉਂ ਬਦਲਦਾ ਹੈ ? ਇਸਦਾ ਕਾਰਨ ਇਹ ਹੈ ਕਿ ਚੰਨ ਧਰਤੀ ਦੇ ਦੁਆਲੇ ਘੁੰਮਦਾ ਹੈ ਤੇ ਧਰਤੀ ਚੰਨ ਸਮੇਤ ਸੂਰਜ ਦੁਆਲੇ ਘੁੰਮਦੀ ਹੈ। ਜਦੋਂ ਮੱਸਿਆ ਦੀ ਰਾਤ ਹੁੰਦੀ ਹੈ ਉਸ ਵਕਤ ਚੰਨ ਦਾ ਹਨੇਰਾ ਪਾਸਾ ਧਰਤੀ ਵੱਲ ਹੁੰਦਾ ਹੈ ਅਤੇ ਚੰਨ ਦਿਨ

ਵੇਲੇ ਵੀ ਆਕਾਸ਼ ਵਿੱਚ ਹੁੰਦਾ ਹੈ,ਪਰ ਦਿਸਦਾ ਨਹੀਂ। ਪੂਰਨਮਾਸ਼ੀ ਨੂੰ ਚੰਨ ਰਾਤ ਵੇਲੇ ਦਿਖਾਈ ਦਿੰਦਾ ਹੈ ਅਤੇ ਉਸਦਾ ਚਾਨਣ ਵਾਲਾ ਪਾਸਾ ਧਰਤੀ ਵੱਲ ਹੁੰਦਾ ਹੈ। ਇੱਕ ਪੂਰਨਮਾਸ਼ੀ ਤੋਂ ਦੂਜੀ ਪੂਰਨਮਾਸ਼ੀ ਤੱਕ ਚੰਨ ਨੂੰ ਕਲਾਵਾਂ ਬਦਲਦਿਆਂ $29\frac{1}{2}$ ਦਿਨ ਲੱਗਦੇ ਹਨ,ਭਾਵੇਂ ਚੰਨ ਧਰਤੀ ਦੁਆਲੇ ਕੇਵਲ $27\frac{1}{2}$ ਦਿਨਾਂ ਵਿੱਚ ਇੱਕ ਚੱਕਰ ਪੂਰਾ ਕਰ ਲੈਂਦਾ ਹੈ। (ਚਿੱਤਰ 1.1 ਵਿੱਚ ਧਰਤੀ ਦੁਆਲੇ ਘੁੰਮ ਰਹੇ ਚੰਨ ਦੀਆਂ ਵੱਖ-ਵੱਖ ਅਵਸਥਾਵਾਂ ਦਿਖਾਈਆਂ ਗਈਆਂ ਹਨ। ਮੱਸਿਆ ਵਾਲੀ ਰਾਤ ਚੰਨ ਧਰਤੀ ਤੇ ਕਿਸ ਤਰ੍ਹਾਂ ਦਿਸੇਗਾ, ਇਹ ਚਿੱਤਰ 1.1 ਦੇ ਨੰਬਰ 1 ਵਿੱਚ ਦਿਖਾਇਆ ਗਿਆ ਹੈ। ) ਸੂਰਜ ਦੀਆਂ ਕਿਰਨਾਂ ਖੱਬਿਓਂ ਸੱਜੇ ਆ ਰਹੀਂਆਂ ਹਨ ਜਦ ਕਿ ਚੰਨ ਦੀ ਧਰਤੀ ਦੁਆਲੇ ਗਤੀ, ਘੜੀ ਦੀ ਦਿਸ਼ਾ ਦੇ ਉਲਟ ਕ੍ਰਮ ਵਿੱਚ ਮੰਨੀ ਗਈ ਹੈ। ਜਿਉਂ ਜਿਉਂ ਚੰਨ ਪੱਛਮ ਤੋਂ ਪੂਰਬ ਵੱਲ ਧਰਤੀ ਦੁਆਲੇ ਆਪਣੀ ਗਤੀ ਕਰਦਾ ਹੈ, ਚੰਨ ਉੱਪਰ ਚਾਨਣ ਦਾ ਰੂਪ ਬਦਲਦਾ ਹੈ। ਮੱਸਿਆ ਤੋਂ ਤੁਰੰਤ ਬਾਅਦ ਸੂਰਜ ਦੀ ਧੁੱਪ ਦੀ ਬਰੀਕ ਫਾੜੀ, ਦੂਜ ਦਾ ਚੰਨ ਬਣਕੇ ਚੰਨ ਦੇ ਪੱਛਮ ਵਿੱਚ ਪ੍ਰਗਟ ਹੁੰਦੀ ਹੈ। ਪਹਿਲੇ ਹਫਤੇ ਇਹ ਚਾਨਣ ਦੀ ਫਾੜੀ ਵੱਡੀ ਹੋ ਕੇ ਅੱਧਾ ਚੰਨ ਬਣ ਜਾਂਦੀ ਹੈ। ਜੋ ਦੂਜੇ ਹਫਤੇ ਦੇ ਅੰਤ ਤੱਕ ਪੂਰਨਮਾਸ਼ੀ ਦੇ ਪੂਰੇ ਚੰਨ ਦਾ ਰੂਪ ਧਾਰਨ ਕਰ ਲੈਂਦੀ ਹੈ।(ਜਿਵੇਂ 1.1 ਦੇ ਚਿੱਤਰ 5 ਵਿੱਚ ਵਿਖਾਇਆ ਗਿਆ ਹੈ। ) ਦੂਜੇ ਪੰਦਰਵਾੜੇ ਵਿੱਚ ਚੰਨ ਪੱਛਮੀ ਪਾਸੇ ਵਲੋਂ ਕਾਲਾ ਹੋਣ ਲੱਗ ਪੈਂਦਾ ਹੈ ਅਤੇ ਪੂਰਬ ਵੱਲੋਂ ਚਮਕਦਾ ਚੰਨ ਕਾਲਾ ਹੋਣ ਲੱਗ ਜਾਂਦਾ ਹੈ। ਅੰਤ ਵਿੱਚ ਮੱਸਿਆ ਨੂੰ ਪਹੁੰਚਦਿਆਂ ਚੰਨ ਦੇ ਪੂਰਬ ਵੱਲ ਇਸਦੀ ਆਖਰੀ ਚਾਨਣ ਫਾੜੀ ਵੀ ਖਤਮ ਹੋ ਜਾਂਦੀ ਹੈ। ਚਿੱਤਰ 1.1 ਵਿੱਚ ਚੰਨ ਅੰਦਰਲਾ ਚਿੱਤਰ ਚੰਨ ਦੀ ਸਥਿਤੀ ਦੱਸਦਾ ਹੈ ਅਤੇ ਹਰ ਬਾਹਰਲਾ ਚਿੱਤਰ ਚੰਨ ਦੀ ਵਾਸਤਵਿਕ ਕਲਾ ਦਰਸਾਉਂਦਾ ਹੈ ਜਿਵੇਂ ਕਿ ਮੱਸਿਆ, ਅੱਧਾ ਚੰਨ, ਪੂਰਨਮਾਸ਼ੀ ਆਦਿ। ਜੇ ਮੱਸਿਆ ਵਾਲੇ ਚਿੱਤਰ ਵਿੱਚ (ਚਿੱਤਰ 1.1 ਦਾ ਨੰਬਰ 1 ) ਚੰਨ ਦੇ ਕੇਂਦਰ ਨੂੰ ਧਰਤੀ ਦੇ ਕੇਂਦਰ ਨਾਲ ਜੋੜਿਆ ਜਾਵੇ ਤਾਂ ਉਸ ਰੇਖਾ ਦਾ ਸੂਰਜ ਦੀਆਂ ਕਿਰਨਾਂ ਨਾਲ ਸਿਫਰ ਦਰਜੇ ਦਾ ਕੋਣ ਬਣਦਾ ਹੈ। ਅੱਧੇ ਚੰਨ ਵਾਲੇ ਦਿਨ ਧਰਤ ਚੰਨ ਰੇਖਾ ਸੂਰਜੀ ਕਿਰਨਾਂ ਨਾਲ $90^{\circ}$ ਦਾ ਕੋਣ ਬਣਾਉਂਦੀ ਹੈ। ਇਹ ਵੇਖਿਆ ਜਾਂਦਾ ਹੈ ਕਿ ਮੱਸਿਆ ਤੋਂ ਪਹਿਲਾਂ ਅਲੋਪ ਹੁੰਦੇ ਚੰਨ ਦੀ ਆਖਰੀ ਚਾਨਣ ਫਾੜੀ ਮੱਸਿਆ ਤੋਂ ਬਾਅਦ ਵੀ ਪਹਿਲੀ ਚਾਨਣ ਫਾੜੀ ਤੋਂ ਵਧੇਰੇ ਚਮਕਦਾਰ ਹੁੰਦੀ ਹੈ।

**ਨਛੱਤਰੀ ਤੇ ਸੰਗਮ ਮਹੀਨਾ:**

ਸਾਨੂੰ ਪਤਾ ਹੈ ਕਿ ਧਰਤੀ ਆਪਣੀ ਧੁਰੀ ਦੁਆਲੇ ਘੁੰਮਦੀ ਹੈ ਅਤੇ ਨਾਲ ਹੀ ਸੂਰਜ ਦੁਆਲੇ ਵੀ। ਚੰਨ ਧਰਤੀ ਦੁਆਲੇ ਘੁੰਮ ਰਿਹਾ ਹੈ ਅਤੇ ਚੰਨ ਨੂੰ ਲੈ ਕੇ ਹੀ ਧਰਤੀ ਸੂਰਜ ਦੁਆਲੇ ਘੁੰਮਦੀ ਹੈ। ਚੰਨ $27\frac{1}{3}$ ਦਿਨਾਂ ਵਿੱਚ ਧਰਤੀ ਦਾ ਇੱਕ ਚੱਕਰ ਪੂਰਾ ਕਰਦਾ ਹੈ। ਇਸਦੀ ਪਛਾਣ ਕਰਨ ਲਈ ਚੰਨ ਦੇ ਪਿੱਛੋਂ ਉਭਰਦੇ ਕਿਸੇ ਤਾਰੇ ਦਾ ਸਹਾਰਾ ਲਿਆ ਜਾਂਦਾ ਹੈ। ਜੇ ਕੋਈ ਵਿਸ਼ੇਸ਼ ਦੁਰੇਡਾ ਤਾਰਾ ਕਦੀ ਚੰਨ ਦੀ ਥਾਲੀ ਦੇ ਓਹਲਿਓਂ ਉਦੈ ਹੋਵੇ ਤਾਂ ਮੁੜ ਕੇ ਫਿਰ ਉਹੀ ਤਾਰਾ ਚੰਨ ਦੀ ਥਾਲੀ ਦੇ ਓਹਲਿਓ $27\frac{1}{3}$ ਦਿਨਾਂ ਬਾਅਦ ਉਦੈ ਹੋਵੇਗਾ। ਇਹ ਮਹੀਨਾ ਨਛੱਤਰੀ ਜਾਂ ਸਿਡਰੀਅਲ ਮਹੀਨਾ ਕਹਾਉਂਦਾ ਹੈ। ਇਸ ਤੋਂ ਬਿਨਾ ਜੇ ਚੰਨ ਦੀਆਂ ਦੋ ਇੱਕੋ ਜਿਹੀਆਂ ਕਲਾਂਵਾਂ ਵਿਚਾਲੇ ਸਮਾਂ ਮਾਪਿਆ ਜਾਵੇ, ਜਿਵੇਂ ਇੱਕ ਪੂਰਨਮਾਸ਼ੀ ਤੋਂ ਅਗਲੀ ਪੂਰਨਮਾਸ਼ੀ ਤੱਕ ਤਾਂ ਇਸਨੂੰ 29-1/2 ਦਿਨ ਲੱਗਣਗੇ। ਇਸ ਮਹੀਨੇ ਨੂੰ ਸੰਗਮੀ ਜਾਂ ਸਿਨੋਡਿਕ ਮਹੀਨਾ ਕਹਿੰਦੇ ਹਨ। ਇਹ ਮਹੀਨਾ ਨੱਛਤਰੀ ਮਹੀਨੇ ਤੋਂ ਵੱਡਾ ਹੈ,ਜਿਸਦਾ ਕਾਰਨ ਇਹ ਹੈ ਕਿ ਧਰਤੀ ਸੂਰਜ ਦੁਆਲੇ ਘੁੰਮਦੀ ਹੈ। ਇੱਕ ਪੂਰਨਮਾਸ਼ੀ ਨੂੰ ਚੰਨ ਧਰਤੀ ਦੇ ਕਿਸੇ ਬਿੰਦੂ ਉੱਪਰ ਜਿਸ ਸਮੇਂ ਤੇ ਹੋਵੇਗਾ. ਅਗਲੀ ਪੂਰਨਮਾਸ਼ੀ ਨੂੰ ਉਸੇ ਸਮੇਂ ਚੰਨ ਉਸੇ ਬਿੰਦੂ ਉੱਪਰ ਨਹੀਂ ਹੋਵੇਗਾ।

☆ ☆

(ਸਫਾ 4 ਦੀ ਬਾਕੀ )

ਸਾਨੂੰ ਪਤਾ ਨਹੀਂ ਤਾਂ ਇਹ ਇੱਕ ਸਟੇਟਮੈਂਟ ਹੈ ਜਿਸਦੇ ਬਾਰੇ ਕੋਈ ਕੁੱਧ ਨਹੀਂ ਕਰ ਸਕਦਾ। ਮੁੱਖ ਮੁੱਦਾ ਹੈ ਕਿ ਇਹ ਗੱਲ ਲੋਕਾਂ ਨੂੰ ਕਿਵੇਂ ਸਮਝਾਈ ਜਾਵੇ।

? **ਤੁਸੀਂ** ਬਿੱਗ ਬੈਂਗ ਦੇ ਵਿਰੁੱਧ ਕੁਆਸੀ ਸਟੱਡੀ ਥਿਊਰੀ ਰੱਖੀ ਹੈ ਜੋ ਸੰਸਾਰ ਦੀ ਉਤਪਤੀ ਨਾਲ ਸੰਬੰਧਤ ਹੈ। ਕੀ ਆਈਨਸਟਾਈਨ ਦੇ ਮੁਢਲੇ ਵਿਚਾਰ ਇਸ ਅਨੁਰੂਪ ਬਦਲਦੇ ਰਹਿੰਦੇ ਹਨ ।

-'ਬਿੱਗ ਬੈਂਗ' ਥਿਊਰੀ ਵਿੱਚ ਜੇ ਕੋਈ ਆਈਨਸਟਾਈਨ ਦੀ ਥਿਊਰੀ ਦ੍ਰਿੜ ਤੌਰ'ਤੇ ਲੈਂਦਾ ਹੈ ਜਿਸ ਵਿੱਚ ਸੁਪਰਨੋਵਾ ਡਾਟਾ ਜੋ ਆਈਨਸਟਾਈਨ ਨੇ ਰੱਦ ਕਰ ਦਿੱਤਾ ਸੀ, ਵੀ ਸ਼ਾਮਲ ਹੈ ਤਾਂ ਬਿੱਗ ਬੈਂਗ ਇਕਹਿਰੀ ਘਟਨਾ ਬਣ ਜਾਵੇਗੀ ਜਿੱਥੇ ਸਾਰਾ ਗਣਿਤ ਤੇ ਫਿਜ਼ਿਕਸ ਚਰਮਰਾ ਜਾਣਗੇ। ਇਹ ਇਸ ਥਿਊਰੀ ਦਾ ਵੱਡਾ ਨੁਕਸ ਹੈ। ਕੁੱਝ ਲੋਕ ਇਸਨੂੰ ਗਰੂਤਾ ਦੀ ਕੁਆਂਟਮ ਥਿਊਰੀ ਦੇ ਆਧਾਰ'ਤੇ ਬਿਆਨ ਕਰਨਾ ਚਾਹੁੰਦੇ ਹਨ ਜਾਂ ਸਾਰੀ ਥਿਊਰੀ ਬਦਲਕੇ ਜਿਸਨੂੰ ਵੀ ਕਿਸੇ ਨੇ ਕੀਤਾ ਨਹੀਂ ਹੈ। ਸਾਡੀ ਥਿਊਰੀ ਵਿੱਚ ਅਸੀਂ ਆਈਨਸਟਾਈਨ ਦੀ ਪਾਲਣਾ ਕਰਦੇ ਹਾਂ ਪਰ ਅਸੀਂ ਨਾਕਾਰਾਤਮਕ ਊਰਜਾ ਤਾਰਾ ਖੇਤਰ ਵੀ ਪ੍ਰੀਚਿਤ ਕਰਦੇ ਹਾਂ ਜੋ ਸਾਧਾਰਣ ਤੌਰ'ਤੇ ਫਿਜ਼ਿਕਸ ਵਿੱਚ ਨਹੀਂ ਹੁੰਦਾ। ਇਸਦਾ ਭਾਵ ਇਕਹਰੇ ਨਹੀਂ ਬਲਕਿ ਕਈ ਧਮਾਕੇ ਸ਼ਾਮਲ ਹਨ ਅਤੇ ਹੋਰ ਬਹੁਤ ਕੁੱਝ ਜੋ ਇਸ ਸੰਸਾਰ ਦੀ ਰਚਨਾ ਵੱਲ ਲੈਕੇ ਜਾਂਦਾ ਹੈ।

☆ ☆ ਪੇਸ਼ਕਸ਼: ਉਤਮ ਸਿੰਘ ਤੇ ਸੁਭਾਸ਼ਪੁਰੀ





ਮਨੋਰੋਗ ਵਿਗਿਆਨ:

# ਉਦਾਸੀਨਤਾ ਤੇ ਇਸਦੇ ਕਾਰਨ

ਡਾ: ਰਾਜੀਵ ਗੁਪਤਾ
ਐਮ. ਡੀ.

ਉਦਾਸੀਨਤਾ, ਵਿਗਿਆਨਕ ਅਤੇ ਡਾਕਟਰੀ ਪਰੈਕਟਿਸ ਵਿੱਚ ਇੱਕ ਆਮ ਸਮੱਸਿਆ ਬਣਦੀ ਜਾ ਰਹੀ ਹੈ। ਉਦਾਸੀਨਤਾ ਦੇ ਇਲਾਜ ਲਈ ਦਵਾਈਆਂ ਦਾ ਪ੍ਰਯੋਗ ਤੇਜ਼ੀ ਨਾਲ ਵਧ ਰਿਹਾ ਹੈ। ਵੱਧ ਤੋਂ ਵੱਧ ਲੋਕੀਂ ਆਪਣੇ ਦੁੱਖਾਂ ਦੇ ਖੋਲ ਵਿੱਚੋਂ ਨਿਕਲਕੇ ਡਾਕਟਰਾਂ ਅਤੇ ਮਨੋਵਿਗਿਆਨਕਾਂ ਕੋਲ ਮੱਦਦ ਲਈ ਪਹੁੰਚ ਰਹੇ ਹਨ। ਉਦਾਸੀਨਤਾ ਦਾ ਮਾਪਸੂਚਕ ਆਤਮ ਹੱਤਿਆ ਹਰ ਉਮਰ ਦੇ ਗਰੁੱਪ ਵਿੱਚ ਤੇਜ਼ੀ ਨਾਲ ਵਧ ਰਿਹਾ ਹੈ। ਇੱਕ ਨਵਾਂ ਕ੍ਰਿਸ਼ਮਾ ਹੌਲੀ-ਹੌਲੀ ਉਭਰ ਰਿਹਾ ਹੈ। ਮਰਨ ਦੀ ਚਾਹਤ ਨੂੰ ਲੈ ਕੇ ਅਜੋਕੀ ਜ਼ਿੰਦਗੀ ਵਿੱਚ ਲੋਕੀਂ ਸਾਧਾਰਨ ਤੌਰ 'ਤੇ ਹੀ ਲੀਨ ਹੋ ਰਹੇ ਹਨ। ਸਾਧਾਰਨ ਆਦਮੀ ਦੁਖੀ ਜ਼ਿੰਦਗੀ ਵਿੱਚੋਂ ਨਿਕਲਣ ਲਈ ਆਤਮਹੱਤਿਆ ਨੂੰ ਸੌਖਾ ਰਾਹ ਮੰਨਣ ਲੱਗ ਪਿਆ ਹੈ। ਉਹ ਮਹਿਸੂਸ ਕਰਦਾ ਹੈ ਕਿ ਜੋ ਰਾਹ ਉਸਦੇ ਸਾਹਮਣੇ ਹਨ ਉਨ੍ਹਾਂ ਵਿੱਚੋਂ ਆਤਮਹੱਤਿਆ ਸਭਤੋਂ ਸੌਖਾ ਹੈ। ਅਸਲ ਵਿੱਚ ਇਹ ਇੱਕ ਖਤਰਨਾਕ ਝੁਕਾ ਹੈ। ਜੋ ਲੋਕੀ ਸੀਮਤ ਤੋਂ ਗੰਭੀਰ ਰੂਪ ਵਿੱਚ ਉਦਾਸੀਨਤਾ ਦੇ ਸ਼ਿਕਾਰ ਹਨ ਉਹ ਮਨੋਵਿਗਿਆਨੀਆਂ ਦੇ ਦਰਵਾਜ਼ੇ ਮੱਦਦ ਲਈ ਖੜਕਾਉਣ ਲੱਗ ਪਏ ਹਨ, ਪਰ ਇੰਨ੍ਹਾਂ ਰੋਗੀਆਂ ਦੀ ਮਾਤਰਾ ਕਾਫੀ ਘੱਟ ਹੈ। ਦਯਾਨੰਦ ਮੈਡੀਕਲ ਕਾਲਜ ਵਿੱਚ ਹੁਣੇ- ਹੁਣੇ ਇੱਕ ਅਧਿਐਨ ਵਿੱਚ 100 ਆਤਮ-ਹੱਤਿਆਵਾਂ ਦੀ ਕੋਸ਼ਿਸ਼ ਦਾ ਵਿਸ਼ਲੇਸ਼ਣ ਕੀਤਾ ਗਿਆ। ਇੰਨ੍ਹਾਂ ਵਿੱਚੋਂ ਬਹੁਤੇ ਉਦਾਸੀਨਤਾ ਦੇ ਰੋਗੀ ਸਨ ਅਤੇ ਕਈ ਸਮੱਸਿਆ ਦੇ ਹੱਲ ਲਈ ਇਲਾਜ ਨਹੀਂ ਕਰਵਾ ਰਹੇ ਸਨ।

ਭਾਰਤ ਵਿੱਚ ਅਜੇ ਵੀ ਅਨਪੜ੍ਹਤਾ, ਗਰੀਬੀ ਅਤੇ ਅਗਿਆਨਤਾ ਦਾ ਰਾਜ ਹੈ। ਦੁੱਖ ਦਰਦ ਵਿੱਚ ਹੁੰਦੇ ਹੋਏ ਵੀ ਸਧਾਰਨ ਆਦਮੀ ਨੂੰ ਪਤਾ ਨਹਾਂ ਚਲਦਾ ਕਿ ਉਹ ਕੀ ਕਰੇ। ਉਹ ਆਪਣੇ-ਆਪਨੂੰ ਬਿਲਕੁਲ ਬੇਸਹਾਰਾ ਮਹਿਸੂਸ ਕਰਦਾ ਹੈ। ਪ੍ਰਬੰਧਕੀ ਢਾਂਚਾ ਬੇਪ੍ਰਵਾਹ ਹੈ। ਪਰਿਵਾਰਕ ਪ੍ਰਣਾਲੀ ਆਪਣੇ ਬੰਧਨ ਗੁਆ ਚੁੱਕੀ ਹੈ ਅਤੇ ਪਰੰਪਰਿਕ ਭਾਈਚਾਰੇ ਵਿੱਚੋਂ ਜਾਤੀ ਬੰਧਨ ਖਤਮ ਹੋ ਚੁੱਕੇ ਹਨ। ਬਹੁਤੇ ਲੋਕਾਂ ਲਈ ਕੋਈ ਸਹਾਰਾ ਨਹੀਂ ਹੈ। ਪਿੰਡਾਂ ਤੋਂ ਸ਼ਹਿਰਾਂ ਨੂੰ, ਗਰੀਬ ਤੇ ਪਛੜੇ ਹੋਏ ਪ੍ਰਾਂਤਾਂ ਤੋਂ ਉਦਯੋਗਿਕ ਪ੍ਰਾਂਤਾਂ ਨੂੰ ਪ੍ਰਵਾਸ ਲਗਾਤਾਰ ਚੱਲ ਰਿਹਾ ਹੈ। ਲੋਕ ਆਪਣੇ ਆਧਾਰ ਨੂੰ ਛੱਡਕੇ ਓਪਰਾਪਨ ਅਤੇ ਨਿਰਾਸ਼ਤਾ ਵੱਲ ਜਾ ਰਹੇ ਹਨ ਜਿਸ ਨਾਲ ਉਦਾਸੀਨਤਾ ਹੁੰਦੀ ਹੈ।

ਜੋ ਲੋਕ ਮਨੋਵਿਗਿਆਨਕਾਂ ਅਤੇ ਸਲਾਹਕਾਰਾਂ ਕੋਲ ਪਹੁਚੰਦੇ ਹਨ ਉਹ ਇੱਕ ਬਰਫ ਦੇ ਤੋਦੇ ਦੀ ਟਿੱਪ ਮੁਤਾਬਿਕ ਹੀ ਹਨ ਕਿਉਂਕਿ ਉਹ ਇਸ ਤਰ੍ਹਾਂ ਦੀ ਪ੍ਰਭਾਵਿਤ ਸੰਖਿਆ ਦਾ ਇੱਕ ਛੋਟਾ ਜਿਹਾ ਹਿੱਸਾ ਹੀ ਹਨ। ਬਹੁਤੇ ਲੋਕ ਕਿਉਂਕਿ ਡਾਕਟਰੀ ਸੇਵਾ ਪ੍ਰਾਪਤ ਨਹੀਂ ਕਰ ਸਕਦੇ ਇਸ ਕਰਕੇ ਲਗਾਤਾਰ ਦੁੱਖ ਭੋਗਦੇ ਹਨ। ਉਦਾਸੀਨ ਰੋਗੀ ਜਿੰਨ੍ਹਾਂ ਦੇ ਸਰੀਰਕ ਲੱਛਣ ਵੀ ਪ੍ਰਤੀਤ ਹੁੰਦੇ ਹਨ ਉਹ ਮੈਡੀਕਲ ਅਤੇ ਸਰਜੀਕਲ ਚਿਕਿਤਸ਼ਾਲਾ ਵਿੱਚ ਜਾ ਰਹੇ ਹਨ ਅਤੇ ਤਾਕਤ ਦੇਣ ਵਾਲੀਆਂ ਪੀੜ ਨਾਸ਼ਕ ਅਤੇ ਸ਼ਾਂਤੀ ਪ੍ਰਦਾਨ ਕਰਨ ਵਾਲੀਆਂ ਦਵਾਈਆਂ ਲੈਂਦੇ ਹਨ। ਬਹੁਤਿਆਂ ਨੂੰ ਅਧੂਰਾ ਇਲਾਜ ਮਿਲ ਰਿਹਾ ਹੈ। ਡਾਕਟਰ ਇੰਨ੍ਹਾਂ ਨੂੰ ਫੰਕਸ਼ਨਲ ਕੇਸ ਕਹਿੰਦੇ ਹਨ।

ਕਿਸੇ ਹਿਰਦੇ ਵਿਗਿਆਨ ਦੇ ਡਾਕਟਰ ਦੀ ਕਿਸੇ ਛਾਤੀ ਦੇ ਰੋਗਾਂ ਦੇ ਡਾਕਟਰ ਜਾਂ ਕਿਸੇ ਪੇਟ ਸਬੰਧੀ ਰੋਗਾਂ ਦੇ ਡਾਕਟਰ ਜਾਂ ਦਿਮਾਗ ਦੇ ਰੋਗਾਂ ਦੇ ਡਾਕਟਰ ਦੇ ਕਲੀਨਿਕ ਤੇ ਜਾਓ ਤਾਂ ਤੁਸੀਂ ਦੇਖੋਗੇ ਕਿ ਇਹ ਫੰਕਸ਼ਨਲ ਰੋਗੀਆਂ ਦੇ ਕੇਸਾਂ ਨਾਲ ਭਰੇ ਪਏ ਹਨ। ਉਨ੍ਹਾਂ ਨੂੰ ਕੋਈ ਖਾਸ ਸਰੀਰਕ ਰੋਗ ਨਹੀਂ ਹੈ, ਉਨ੍ਹਾਂ ਨਾਲ ਗੱਲਬਾਤ ਕਰਨ 'ਤੇ ਤੁਹਾਨੂੰ ਪਤਾ ਚੱਲੇਗਾ ਕਿ ਉਨ੍ਹਾਂ ਵਿੱਚੋਂ ਅੱਧੇ ਤੋਂ ਜ਼ਿਆਦਾ ਤਾਂ ਉਦਾਸੀਨਤਾ ਰੋਗ ਦੇ ਸ਼ਿਕਾਰ ਹਨ। ਉਹ ਆਪਣੀ ਉਦਾਸੀਨਤਾ, ਨਿਰਾਸ਼ਾ ਅਤੇ ਮਾਨਸਿਕ ਪ੍ਰੇਸ਼ਾਨੀ ਪ੍ਰਗਟ ਨਹੀਂ ਕਰ ਸਕਦੇ। ਉਹ ਆਪਣੇ ਮਨੋਵਿਗਿਆਨਕ ਡਰ ਦੇ ਬਾਰੇ ਵਿੱਚ ਆਪਣੇ ਡਾਕਟਰ ਨੂੰ ਦੱਸਣ ਵਿੱਚ ਅਸਮਰਥ ਹਨ। ਉਹ ਕੇਵਲ ਉਦਾਸੀਨਤਾ ਦੇ ਸਰੀਰਕ ਲੱਛਣ ਹੀ ਦੱਸਦੇ ਰਹਿੰਦੇ ਹਨ। ਮੈਂ ਦਯਾਨੰਦ ਕਾਲਜ ਦੇ ਮਾਨਸਿਕ ਰੋਗਾਂ ਦੇ ਰੋਗੀ ਵਿਭਾਗ ਦੇ ਇੱਕ ਅਧਿਐਨ ਦੁਆਰਾ ਵਿਸ਼ਲੇਸ਼ਣ ਕੀਤਾ ਅਤੇ ਪਤਾ ਲਗਾਇਆ ਕਿ ਅੱਧੇ ਤੋਂ ਵੱਧ ਉਦਾਸੀਨਤਾ ਦੇ ਰੋਗੀ ਸਿਰਫ ਸਰੀਰਕ ਲੱਛਣਾਂ ਦੀ ਸ਼ਿਕਾਇਤ ਕਰਦੇ ਹਨ, ਜਿੰਨ੍ਹਾਂ ਨੂੰ ਮਨੋਵਿਗਿਆਨਕ Somatic Symptoms ਕਹਿੰਦੇ ਹਨ। ਮੈਡੀਕਲ ਅਤੇ ਸਰਜੀਕਲ ਡਾਕਟਰ ਇਨ੍ਹਾਂ ਰੋਗੀਆਂ ਦਾ ਇਲਾਜ ਨਹੀਂ ਕਰ ਸਕਦੇ ਕਿਉਂਕਿ ਇਸਦੇ ਇਲਾਜ ਲਈ ਰੋਗੀ ਦੀ ਹਰ ਸ਼ਕਾਇਤ ਦਾ ਮਨੋਵਿਗਿਆਨਕ ਆਧਾਰ ਸਮਝਣਾ ਜਰੂਰੀ ਹੈ।

ਕਿਸੇ ਸਕੂਲ ਦੇ ਅਧਿਆਪਕ, ਮਾਤਾ ਪਿਤਾ ਜਾਂ ਕਿਸੇ ਬਾਲ ਮਨੋਚਿਕਿਤਸਕ ਨਾਲ ਗੱਲ ਕਰਨ 'ਤੇ ਤੁਹਾਨੂੰ ਪਤਾ ਚੱਲੇਗਾ

ਕਿ ਵੱਧ ਤੋਂ ਵੱਧ ਬੱਚੇ ਜਾਂ ਮੁੱਛਫੁੱਟ ਗੱਭਰੂ ਹੀ ਉਦਾਸੀਨਤਾ ਦਾ ਸ਼ਿਕਾਰ ਹੁੰਦੇ ਹਨ। ਉਨ੍ਹਾਂ ਨੂੰ ਸਰੀਰਕ, ਮਾਨਸਿਕ ਅਤੇ ਵਿਵਹਾਰਕ ਸਮੱਸਿਆਵਾਂ ਆਉਣ ਲਗਦੀਆਂ ਹਨ। ਕੁੱਝ ਤਾਂ ਆਪਣੇ-ਆਪ ਤੋਂ ਇੰਨਾ ਉਦਾਸੀਨ ਤੇ ਹੀਣ ਹੋ ਜਾਂਦੇ ਹਨ ਕਿ ਉਹ ਜ਼ਿੰਦਗੀ ਨੂੰ ਖਤਮ ਕਰਨ ਦੀ ਗੱਲ ਕਰਦੇ ਹਨ। ਬੱਚਿਆਂ 'ਤੇ ਹਰ ਪਾਸੇ ਦਬਾਅ ਵਧਦਾ ਜਾ ਰਿਹਾ ਹੈ। ਸਕੂਲ ਅਤੇ ਕਾਲਜਾਂ ਦੀ ਸਿੱਖਿਆ ਹੌਲੀ-ਹੌਲੀ ਤਣਾਅ ਦਾ ਲਗਾਤਾਰ ਸਰੋਤ ਬਣਦੀ ਜਾ ਰਹੀ ਹੈ। ਸਿੱਖਿਆ ਦੀ ਪ੍ਰਣਾਲੀ ਵਿੱਚ ਗਿਰਾਵਟ ਮਾਪਿਆਂ ਅਤੇ ਬੱਚਿਆਂ ਨੂੰ ਚਿੰਤਤ ਕਰ ਰਹੀ ਹੈ। ਸਿੱਖਿਆ ਵੀ ਦੂਜੇ ਕਿੱਤਿਆਂ ਵਾਂਗ ਇੱਕ ਕਿੱਤਾ ਬਣਦੀ ਜਾ ਰਹੀ ਹੈ। ਵਿਦਿਆਰਥੀਆਂ ਲਈ ਵਧੀਆ ਸਿੱਖਿਆ ਦੇ ਦਰਵਾਜ਼ੇ ਬੰਦ ਹੁੰਦੇ ਜਾ ਰਹੇ ਹਨ।

ਸਾਨੂੰ ਇਹ ਮੰਨਣਾ ਪਵੇਗਾ ਕਿ ਅੱਜ ਸਮਾਜਿਕ ਜੀਵਨ ਦਾ ਕੋਈ ਵੀ ਹਿੱਸਾ ਸ਼ਾਇਦ ਹੀ ਉਦਾਸੀਨਤਾ ਦੇ ਹਮਲੇ ਤੋਂ ਬਚਿਆ ਹੋਵੇ। ਆਮ ਲੋਕਾਂ ਦੀਆਂ ਨਾ ਖਤਮ ਹੋਣ ਵਾਲੀਆਂ ਉਭਰਦੀਆਂ ਇੱਛਾਵਾਂ ਅਤੇ ਉਨ੍ਹਾਂ ਦੀ ਪੂਰਤੀ ਦੀਆਂ ਘਾਟਾਂ ਵਿੱਚ ਫਰਕ, ਮਾਯੂਸੀ, ਗਮ, ਨਿਰਾਸ਼ਤਾ ਅਤੇ ਬੇਦਿਲੀ ਵੱਲ ਲੈ ਜਾ ਰਿਹਾ ਹੈ। ਹਰ ਵਿਅਕਤੀ ਅਸੰਭਵ ਨੂੰ ਪਾਉਣ ਦੀ ਕੋਸ਼ਿਸ਼, ਵਿੱਚ ਲੱਗਾ ਹੋਇਆ ਹੈ। ਹਰ ਕੋਈ ਜਿੱਤ ਹੀ ਚਾਹੁੰਦਾ ਹੈ। ਕੋਈ ਵੀ ਅਸਫਲਤਾ ਦਾ ਮੂੰਹ ਨਹੀਂ ਦੇਖਣਾ ਚਾਹੁੰਦਾ। ਹਰ ਆਦਮੀ ਆਪਣੇ ਟੀਚੇ ਨੂੰ ਸਿਰੇ ਤੱਕ ਪਾਉਣ ਵਿੱਚ ਲੱਗਾ ਹੋਇਆ ਹੈ। ਇਸ ਤਰ੍ਹਾਂ ਨਾਲ ਹਰ ਮਨੁੱਖ ਵਿੱਚ ਇਹ ਸੋਚ ਆ ਗਈ ਹੈ ਕਿ ਉਹ ਜ਼ਿੰਦਗੀ ਦੇ ਸਾਰੇ ਐਸ਼ੋ ਆਰਾਮ ਦਾ ਹੱਕਦਾਰ ਹੈ। ਉਹ ਬਿਲਕੁਲ ਵੀ ਸਹਿਨ ਨਹੀਂ ਕਰ ਸਕਦਾ ਕਿ ਉਸਨੂੰ ਕਿਸੇ ਵੀ ਸੁੱਖ ਅਤੇ ਅਰਾਮ ਤੋਂ ਇਨਕਾਰ ਕੀਤਾ ਜਾਵੇ। ਅਜੋਕਾ ਭਾਰਤੀ ਅਸਹਿਨਸ਼ੀਲ ਅਤੇ ਬੇਚੈਨ ਹੈ। ....ਉਸਦਾ ਧਰਮ ਜੋ ਕਿ ਪ੍ਰਤੀਕਾਂ ਅਤੇ ਧਾਰਮਿਕ ਰਸਮਾਂ ਰਿਵਾਜਾਂ ਨਾਲ ਭਰਿਆ ਪਿਆ ਹੈ, ਉਹ ਵੀ ਉਸਦੇ ਬੇਚੈਨ ਦਿਲ ਨੂੰ ਸ਼ਾਂਤੀ ਨਹੀਂ ਪ੍ਰਦਾਨ ਕਰ ਸਕਦਾ।

ਹੁਣੇ-ਹੁਣੇ ਇੱਕ ਰਾਸ਼ਟਰ ਪੱਧਰ ਦੇ ਰਸਾਲੇ ਨੇ ਯੁਵਾ ਅਫਸਰਾਂ ਵਿੱਚ ਸਟੇਟਸ ਚਿੰਨ੍ਹਾਂ ਤੇ ਜ਼ਾਇਜਾ ਲੈਣ ਲਈ ਸਰਵੇਖਣ ਕਰਵਾਇਆ ਤਾਂ ਪਤਾ ਚੱਲਿਆ ਕਿ ਹਰ ਯੁਵਾ ਮਰਦ ਆਪਣੇ ਆਲੇ-ਦੁਆਲੇ ਦੀਆਂ ਸਾਰੀਆਂ ਸਹੂਲਤਾਂ ਨੂੰ ਪ੍ਰਾਪਤ ਕਰਨ ਦੀ ਜਲਦੀ ਵਿੱਚ ਹੈ, ਚਾਹੇ ਉਸਨੂੰ ਇਸ ਪ੍ਰਾਪਤੀ ਲਈ ਕੋਈ ਵੀ ਰਾਸਤਾ ਅਪਣਾਉਣਾ ਪਵੇ। ਇਸ ਉਨਤੀ ਦੇ ਰਸਤੇ ਦੀ ਪਹੁੰਚ ਲਈ ਉਹ ਸਭ ਸਦਾਚਾਰ ਨੂੰ ਪਿੱਛੇ ਛੱਡ ਗਏ ਹਨ। ਇੱਜ਼ਤ, ਸਤਿਕਾਰ ਅਤੇ ਆਦਰ-ਮਾਨ ਸੰਤ ਤੋਂ ਸ਼ੈਤਾਨ ਵੱਲ ਚਲਾ ਗਿਆ ਹੈ। ਮਾਇਆਵਾਦ ਜੋ ਇੱਕ ਮ੍ਰਿਗਤ੍ਰਿਸ਼ਨਾ ਹੈ, ਅਧੁਨਿਕ ਜ਼ਿੰਦਗੀ ਦਾ ਲਕਸ਼ ਚਿੰਨ੍ਹ ਬਣ ਗਿਆ ਹੈ। ਅੱਜ ਸਮਾਜ ਵਿੱਚ ਇੱਕ ਪਾਸੇ ਉਹ ਲੋਕ ਹਨ ਜਿਹੜੇ ਸਿਰਫ ਜਿਉਣ ਦੀ ਕੋਸ਼ਿਸ਼ ਵਿੱਚ ਲੱਗੇ ਹੋਏ ਹਨ ਅਤੇ ਦੂਸਰੇ ਪਾਸੇ ਉਹ ਜਿੰਨ੍ਹਾਂ ਲਈ ਵੱਡੇ-ਵੱਡੇ ਮਹਿਲ ਅਤੇ ਵੱਡੀਆਂ ਕਾਰਾਂ ਹੀ ਸਫਲਤਾ ਦੇ ਮਾਪ ਚਿੰਨ੍ਹ ਹਨ। ਤਣਾਅ ਦੇ ਲਗਾਤਾਰ ਵਧਣ ਕਾਰਨ ਮਨੁੱਖ ਅੰਦਰੋਂ ਅਤੇ ਬਾਹਰੋਂ ਦੋਨਾਂ ਪਾਸਿਆਂ ਤੋਂ ਟੁੱਟ ਗਿਆ ਹੈ।

ਸੀਮਿਤ ਸਰੀਰਕ, ਸੀਮਤ ਦਿਮਾਗੀ ਅਤੇ ਸੀਮਿਤ ਸਮਾਜਿਕ ਵਸੀਲਿਆਂ ਵਾਲੇ ਲੋਕ ਇਸ ਵਧਦੀ ਉਦਾਸੀਨਤਾ ਕਰਕੇ ਆਪਣੇ-ਆਪ ਨੂੰ ਪੂਰੇ ਅੱਚਲ ਮਹਿਸੂਸ ਕਰਦੇ ਹਾਂ ਅਤੇ ਕੁਝ ਵੀ ਕਰਨ ਵਿੱਚ ਆਪਣੇ-ਆਪ ਨੂੰ ਅਸਮਰਥ ਮੰਨਦੇ ਹਨ। ਅੱਜ ਉਦਾਸੀਨਤਾ ਸਿਰਫ ਮਨੋਵਿਗਿਆਨੀ ਦੇ ਮਨ ਵਿੱਚ ਹੀ ਨਹੀਂ ਸਗੋਂ ਇਹ ਵੱਡਿਆਂ ਸ਼ਹਿਰਾਂ ਦੇ ਵਸਨੀਕਾਂ ਦੀਆਂ ਉਦਾਸੀਆਂ ਹੋਈਆਂ ਅੱਖਾਂ ਅਤੇ ਪੀਲੀਆਂ ਗੱਲ੍ਹਾਂ ਵਿੱਚ ਵੇਖੀ ਜਾ ਸਕਦੀ ਹੈ। ਅਸਲ ਵਿੱਚ ਇਹ ਬੜੀ ਅਜੀਬ ਗੱਲ ਹੈ ਕਿ ਉਦਾਸੀਨਤਾ ਵੀ ਮੌਤ ਦੀ ਤਰ੍ਹਾਂ ਸਭ ਨੂੰ ਇੱਕੋ ਤਰਾਜੂ ਵਿੱਚ ਤੋਲਦੀ ਹੈ, ਚਾਹੇ ਉਹ ਰਾਜਾ ਹੋਵੇ ਜਾਂ ਰੰਕ ਕਿਉਂਕਿ ਇਹ ਕਿਸੇ ਨੂੰ ਬਖਸ਼ਦੀ ਨਹੀਂ।

**? ਉਦਾਸੀਨਤਾ ਕੀ ਹੈ।**

ਉੱਤਰ: ਉਦਾਸੀਨਤਾ ਸ਼ਬਦ ਦਾ ਇਸਤੇਮਾਲ ਕਈ ਸੰਦਰਭ ਵਿੱਚ ਕੀਤਾ ਜਾਂਦਾ ਹੈ। ਇਹ ਮਨ ਦਾ ਸਧਾਰਨ ਮਿਜ਼ਾਜ਼ ਵੀ ਹੋ ਸਕਦਾ ਹੈ ਜਾਂ ਇੱਕ ਰੋਗ ਦੀ ਨਿਸ਼ਾਨੀ ਜਾਂ ਰੋਗ। ਇੱਕ ਡਾਕਟਰ ਦੇ ਅਨੁਸਾਰ ਉਦਾਸੀਨਤਾ ਦਾ ਅਰਥ ਹੈ ਰੋਗ, ਜਿਸ ਲਈ ਵਿਸ਼ੇਸ਼ ਇਲਾਜ ਦੀ ਲੋੜ ਹੈ।

**? ਕੀ ਹਰ ਤਰ੍ਹਾਂ ਦੀ ਉਦਾਸੀਨਤਾ ਰੋਗ ਹੈ।**

ਉੱਤਰ: ਨਹੀਂ, ਇਸ ਤਰ੍ਹਾਂ ਨਹੀਂ ਹੈ। ਮਿਜ਼ਾਜ਼ ਦਾ ਉਤਰਾਅ-ਚੜ੍ਹਾਅ ਇੱਕ ਸਾਧਾਰਣ ਕੁਦਰਤੀ ਮਨੁੱਖੀ ਭਾਵਨਾ ਹੈ। ਸੂਰਜ ਦੀ ਆਮਦ ਤੋਂ ਲੈ ਕੇ ਤਾਰਿਆਂ ਦੇ ਆਉਣ ਤੱਕ ਮਨੁੱਖ ਦੇ ਵਿੱਚ ਕਈ ਤਰ੍ਹਾਂ ਦੇ ਪਰਿਵਰਤਨ ਆਉਂਦੇ ਹਨ। ਉਹ ਦਿਨ ਦੀਆਂ ਘਟਨਾਵਾਂ ਵਿੱਚ ਅਪਾਰ ਖੁਸ਼ੀ ਤੋਂ ਉਦਾਸੀਨਤਾ, ਉਮੀਦ ਤੋਂ ਬੇਉਮੀਦੀ ਅਤੇ ਪ੍ਰਸੰਨਤਾ ਤੋਂ ਉਤਸੁਕਤਾ ਦਾ ਸਾਹਮਣਾ ਕਰਦਾ ਹੈ। ਲੋਕ ਇੰਨ੍ਹਾਂ ਮਿਜ਼ਾਜ਼ਾਂ ਦੇ ਬਦਲਾਵਾਂ ਨੂੰ ਮਹਿਸੂਸ ਕਰਦੇ ਹਨ। ਇੰਨ੍ਹਾਂ ਮਿਜ਼ਾਜ਼ਾਂ ਵਿੱਚ ਤਬਦੀਲੀਆਂ ਦਾ ਦਰਜਾ ਹਰ ਵਿਅਕਤੀ ਵਿੱਚ ਅਲੱਗ-ਅਲੱਗ ਹੋ ਸਕਦਾ ਹੈ। ਇਹ ਸਧਾਰਣ ਤਬਦੀਲੀਆਂ ਲਈ ਕਿਸੇ ਖਾਸ ਇਲਾਜ ਦੀ ਜਰੂਰਤ ਨਹੀ ਕਿਉਂਕਿ ਇਹ ਤਬਦੀਲੀਆਂ ਹਾਰਮੋਨਜ ਦੇ ਰਿਸਣ ਨਾਲ ਅਤੇ ਦਿਮਾਗ ਵਿੱਚ ਹੋਰ ਰਸਾਇਣਕ ਕਿਰਿਆਵਾਂ ਕਰਕੇ ਹੁੰਦੀਆਂ ਹਨ।

**? ਉਦਾਸੀਨਤਾ ਰੋਗਾਂ ਦੇ ਆਮ ਲੱਛਣ ਕੀ ਹਨ।**

ਉੱਤਰ: ਉਦਾਸੀਨਤਾ ਰੋਗਾਂ ਦੇ ਆਮ ਲੱਛਣ ਜਿੰਨ੍ਹਾਂ ਵਿੱਚ



ਉਦਾਸੀ ਦਾ ਅਨੁਭਵ, ਨੀਂਦ ਵਿੱਚ ਵਿਘਨ, ਭੁੱਖ ਵਿੱਚ ਅਤੇ ਸਰੀਰਕ ਕਾਰਜ ਕੁਸ਼ਲਤਾ ਵਿੱਚ ਕਮੀ ਆਉਣਾ ਹੈ। ਰੋਗੀ ਆਪਣੇ-ਆਪ ਨੂੰ ਅਸੁਰੱਖਿਅਤ, ਉਦਾਸੀਨ, ਨਿਰਾਸ਼ਾਵਾਦੀ ਅਤੇ ਦੁਖਿਤ ਮਹਿਸੂਸ ਕਰਦਾ ਹੈ। ਉਸਨੂੰ ਆਪਣੇ ਭੱਵਿਖ ਦੀ ਬਹੁਤ ਚਿੰਤਾ ਹੁੰਦੀ ਹੈ। ਹੋ ਸਕਦਾ ਉਹ ਰੌਂਦਾ ਰਹੇ ਤੇ ਆਪਣੀਆਂ ਪਿਛਲੀਆਂ ਗਲਤੀਆਂ ਲਈ ਆਪਣੇ-ਆਪ ਨੂੰ ਕੋਸਦਾ ਰਹੇ। ਪ੍ਰੇਸ਼ਨੀ ਤੇ ਬੇਚੈਨੀ ਉਦਾਸੀਨਤਾ ਰੋਗ ਦੇ ਆਮ ਚਿੰਨ੍ਹ ਹਨ। ਇਹ ਰੋਗ ਚਿੰਨ੍ਹ ਅਧੇੜ ਉਮਰ ਅਤੇ ਵੱਡੀ ਉਮਰ ਦੇ ਰੋਗੀਆਂ ਵਿੱਚ ਪ੍ਰਮੁੱਖ ਨਜ਼ਰ ਆਉਂਦੇ ਹਨ। ਕਈ ਰੋਗੀ ਤਾਂ ਆਤਮ-ਹੱਤਿਆ ਬਾਰੇ ਸੋਚਦੇ ਰਹਿੰਦੇ ਹਨ ਅਤੇ ਜਾਂ ਫਿਰ ਕੋਸ਼ਿਸ਼ ਵੀ ਕਰ ਲੈਂਦੇ ਹਨ। ਉਦਾਸੀਨਤਾ ਦਾ ਇਹ ਪੱਖ ਸਿਰਫ ਮਿਜ਼ਾਜ਼ ਬਦਲਾਅ ਲਈ ਨਹੀਂ ਹੈ ਕਿਉਂਕਿ ਇਸ ਨਾਲ ਰੋਗੀ ਦੇ ਪੇਸ਼ੇ, ਸਮਾਜਿਕ ਅਤੇ ਪਰਿਵਾਰਿਕ ਜਿੰਦਗੀ ਉਪਰ ਬੁਰਾ ਅਸਰ ਪੈਂਦਾ ਹੈ।

**? ਉਦਾਸੀਨਤਾ ਦੇ ਰੋਗੀ ਨੂੰ ਕਿਵੇਂ ਪਹਿਚਾਣ ਸਕਦੇ ਹਾਂ।**

ਉੱਤਰ: ਉਦਾਸੀਨਤਾ ਦਾ ਰੋਗੀ ਸਮਾਜਿਕ ਮਿਲਾਪ ਤੋਂ ਕਤਰਾਉਂਦਾ ਹੈ। ਘਰ ਵਿੱਚ ਹੀ ਹਫਤਿਆਂ ਅਤੇ ਮਹੀਨਿਆਂ ਲਈ ਬੱਧਾ ਰਹਿੰਦਾ ਹੈ। ਉਹ ਆਪਣੇ ਰੋਜ਼ਾਨਾ ਦੇ ਰੁਝੇਵਿਆਂ ਤੋਂ ਰੁਚੀ ਖੋ ਬੈਠਦਾ ਹੈ, ਮਹਿਸੂਸ ਕਰਦਾ ਹੈ ਕਿ ਉਹ ਕਮਜੋਰ ਹੁੰਦਾ ਜਾ ਰਿਹਾ ਹੈ। ਸਧਾਰਣ ਤੇ ਰੋਜ-ਮਰਾ ਦੇ ਕੰਮਾਂ ਲਈ ਵੀ ਉਸ ਨੂੰ ਆਪਣੇ-ਆਪ ਤੇ ਭਰੋਸਾ ਨਹੀਂ ਰਹਿੰਦਾ। ਇਸ ਤਰ੍ਹਾਂ ਲੱਗਦਾ ਹੈ ਕਿ ਉਦਾਸੀਨਤਾ ਰੋਗੀ ਨੂੰ ਕੋਈ ਸਰੀਰਕ ਬਿਮਾਰੀ ਲੱਗੀ ਹੁੰਦੀ ਹੈ ਕਿਉਂਕਿ ਉਹ ਕਮਜ਼ੋਰ ਤੇ ਸੁਸਤ ਲੱਗਣ ਲੱਗ ਜਾਂਦਾ ਹੈ। ਇਸ ਤਰ੍ਹਾਂ ਦੀ ਉਦਾਸੀਨਤਾ ਵਾਲੇ ਰੋਗੀ ਨੂੰ ਡਾਕਟਰ ਦੇ ਅਨੁਸਾਰ ਵਿਸ਼ੇਸ਼ ਇਲਾਜ ਦੀ ਲੋੜ ਹੈ। ☆ ☆

## ਬਹਿਰਾ ਹੂਆ ਖੁਦਾਇ

ਨਵਕਿਰਨ ਪਾਂਛਟ

"ਕੰਕਰ ਪੱਥਰ ਜੋੜ ਕਰ ਮਸਜਦ ਲਈ ਚੁਨਾਇ,
ਤਾਂ ਚੜ੍ਹ ਮੁੱਲਾਂ ਬਾਂਗ ਦੇਇ, ਕਿਆ ਬਹਿਰਾ ਹੂਆ ਖੁਦਾਇ"।

..........ਭਗਤ ਕਬੀਰ

ਭਗਤ ਜੀ ਨੇ ਬੜਾ ਸਮਾਂ ਪਹਿਲਾਂ ਇਹ ਗੱਲ ਕਹੀ ਸੀ। ਉਸ ਸਮੇਂ ਤਾਂ ਅਜੇ ਸਪੀਕਰਾਂ ਦੀ ਖੋਜ ਵੀ ਨਹੀਂ ਸੀ ਹੋਈ 'ਤੇ ਤਾਂ ਭੀ ਭਗਤ ਜੀ ਰੱਬ ਦੇ ਨਾਂ ਤੇ ਉੱਚੀ-ਉੱਚੀ ਚੀਕਦੇ ਆਦਮੀ ਨੂੰ ਲਾਹਨਤਾਂ ਪਾਉਂਦੇ ਹਨ। ਜੇਕਰ ਅੱਜ-ਕੱਲ੍ਹ ਦੀਆਂ ਬਾਂਗਾਂ ਭਗਤ ਜੀ ਨੂੰ ਸੁਣਨੀਆਂ ਪੈ ਜਾਂਦੀਆਂ ਤਾਂ ਫਿਰ ਭਗਤ ਜੀ ਪਤਾ ਨਹੀਂ ਕੀ ਆਖਦੇ। ਇਹ ਤਾਂ ਅਸੀਂ ਨਿਮਾਣੇ ਹਾਂ ਜਿਹੜੇ ਇਸ ਕੰਨ ਪਾੜਵੇਂ ਪ੍ਰਭੂ ਸੰਗੀਤ ਵਿੱਚ ਵੀ ਚੁੱਪ ਹਾਂ।

ਸੱਚ ਜਾਣਿਓ ਮਹਾਂਪੁਰਸ਼ੋ, ਅੱਜ-ਕਲ੍ਹ ਸਵੇਰ-ਸਾਰ ਦੇ ਸੋਹਣੇ ਸੁਪਨਿਆਂ ਵਿੱਚੋਂ ਇੰਝ ਉੱਠੀਦਾ ਹੈ ਜਿਵੇਂ ਡਾਇਨਾਮਾਈਟ ਫਟ ਗਿਆ ਹੋਵੇ। ਸਰਘੀ ਵੇਲੇ ਦੀ ਮਿੱਠੀ ਨੀਂਦ ਇੱਕ ਖੌਫਨਾਕ ਧਮਾਕੇ ਨਾਲ ਖੁੱਲ੍ਹਦੀ ਹੈ, ਪੂਰੀ ਆਵਾਜ 'ਚ ਪੰਜ-ਸੱਤ ਸਪੀਕਰਾਂ ਦੇ ਅਚਾਨਕ ਚੀਖ ਉੱਠਣ ਨਾਲ। ਇਹ ਸਪੀਕਰ ਅਚਾਨਕ ਇੰਝ ਚੀਕਣਾ ਸ਼ੁਰੂ ਕਰ ਦਿੰਦੇ ਹਨ ਜਿਵੇਂ ਕਿਸੇ ਨੇ ਸਪੀਕਰਾਂ ਦੀ ਇੱਜ਼ਤ- ਆਬਰੂ ਤੇ ਹੱਥ ਪਾ ਲਿਆ ਹੋਵੇ। ਬੁੱਲ੍ਹੇ ਸ਼ਾਹ ਵਾਲੀ ਚਹਿਕਦੀਆਂ ਚਿੜੀਆਂ ਦੀ ਸਵੇਰ ਹਵਾਂਕਦੇ ਗਿੱਦੜਾਂ ਦੀ ਆਵਾਜ ਬਣ ਜਾਂਦੀ ਹੈ।........ਹਾਂ ਸ਼੍ਰੀਮਾਨ! ਕਈ ਵਾਰੀ ਬਿਜਲੀ ਬੋਰਡ ਵਾਲੇ ਜਰੂਰ ਕ੍ਰਿਪਾ ਕਰ ਦਿੰਦੇ ਹਨ, ਬਿਜਲੀ ਬੰਦ ਕਰਕੇ। ਇੱਕਦਮ ਠੰਡੀ- ਠਾਰ ਸ਼ਾਂਤੀ ਵਰਤ ਜਾਂਦੀ ਹੈ, ਮਨ ਹੌਲਾ ਹੋ ਜਾਂਦਾ ਹੈ, ਪਰ ਬੇੜਾ ਤਰ ਜਾਏ ਇਨ੍ਹਾਂ ਵਿਗਿਆਨਕਾਂ ਦਾ ਜਿਨ੍ਹਾਂ ਨੇ ਬੈਟਰੀਆਂ ਵੀ ਨਾਲ ਹੀ ਬਣਾ ਦਿੱਤੀਆਂ। ਬਸ! ਫੱਟ ਸਪੀਰਕ ਨੂੰ ਬੈਟਰੀ ਲਗਾ ਦੇਣਗੇ, ਭਈ ਕਿਧਰੇ ਕੋਈ ਚੀਕ ਰੱਬ ਨੂੰ ਸੁਣਨੋ ਰਹਿ ਨਾ ਜਾਵੇ।

ਇੱਕ ਗੱਲ ਮੇਰੀ ਸਮਝ ਵਿੱਚ ਨਹੀਂ ਬੜਦੀ, ਸ਼ਾਇਦ ਸਮਝ ਵਾਲਾ ਖਾਨਾ ਕੁਝ ਜਿਆਦਾ ਹੀ ਛੋਟਾ ਹੈ, ਭਈ ਜੇ ਪ੍ਰਮਾਤਮਾ ਸਰਵ ਵਿਆਪਕ ਹੈ , ਅਨੰਤ ਅੱਖਾਂ, ਅਨੰਤ ਕੰਨਾਂ, ਅਨੰਤ ਬਾਂਹਾਂ ਵਾਲਾ ਹੈ ਤਾਂ ਇਸਦੇ ਇਹ ਮਹਾਂ-ਭਗਤ ਪ੍ਰਮਾਤਮਾ ਨੂੰ ਅੰਨ੍ਹਾਂ ਅਤੇ ਬੋਲਾ ਕਿਉਂ ਸਮਝਦੇ ਹਨ? ਜੇ ਇਨ੍ਹਾਂ ਪ੍ਰਭੂ ਭਗਤਾਂ ਨੂੰ ਲਗਦਾ ਹੈ ਕਿ ਪ੍ਰਮਾਤਮਾ ਨੂੰ ਸੁਣਨ ਵਿੱਚ ਕੋਈ ਮੁਸ਼ਕਿਲ ਹੈ ਤਾਂ ਫਿਰ ਉਹ ਚੜ੍ਹਾਵੇ ਵਿੱਚ ਫੁੱਲ, ਫਲ ਤੇ ਫੁੱਲੀਆਂ ਕਿਉਂ ਚੜ੍ਹਾਉਂਦੇ ਹਨ, ਕੋਈ ਕੰਨਾਂ ਦੀ ਦਵਾ ਜਾਂ ਤੇਲ ਵਿੱਚ ਲਸਣ ਸਾੜ ਕੇ ਕਿਉਂ ਨਹੀਂ ਚੜ੍ਹਾਉਂਦੇ। ਵਿਸ਼ੇਸ਼ ਕਰਕੇ ਉਹ ਸੱਜਣ ਜਿਹੜੇ ਵਿਦੇਸ਼ਾਂ ਦੀ ਕਮਾਈ ਚੋਂ ਦਸਵੰਧ ਕੱਢਣ ਲਈ ਵੱਡੇ-ਵੱਡੇ ਸਪੀਕਰਾਂ ਦੀ ਵਰਤੋਂ ਕਰਦੇ ਹਨ, ਉਹ ਕਿਉਂ ਨਹੀਂ ਇੱਕ ਵਧੀਆ ਮਸ਼ੀਨ ਰੱਬ ਦੇ ਚਰਨਾਂ ਵਿੱਚ ਪੇਟ ਕਰਦੇ ਤਾਂ ਜੋ ਉਨ੍ਹਾਂ ਦੀ ਨੇਕ ਕਮਾਈ ਦੀ ਗਾਥਾ ਪ੍ਰਮਾਤਮਾ ਨੂੰ ਸਮਝਾਉਣ ਲਈ ਸਪੀਕਰਾਂ ਤੇ ਖਰਚਾ ਕੁੱਝ ਘੱਟ ਕਰਨਾ ਪਵੇ। ਬਾਕੀ ਵਿਦਿਆਰਥੀਆਂ ਦੀ ਗੱਲ, ਬਿਮਾਰ -ਠੁਮਾਰ ਦੀ ਗੱਲ, ਆਵਾਜ ਦੇ ਖਤਰਨਾਕ ਪ੍ਰਦੂਸ਼ਣ ਦੀ ਗੱਲ, ਇਹ ਤਾਂ ਬੜੀਆਂ ਤੁੱਛ ਜਿਹੀਆਂ ਗੱਲਾਂ ਨੇ, ਭਲਾ ਪ੍ਰਮਾਤਮਾ ਦੀ ਭਜਨ ਬੰਦਗੀ ਤੋਂ ਵੱਧ ਕੀ ਕੰਮ ਹੋ ਸਕਦਾ ਹੈ। ਕੁੱਝ ਪਾਉਣ ਲਈ ਕੁੱਝ ਗੁਆਉਣਾ ਤਾਂ ਪੈਂਦਾ ਹੀ ਹੈ, ਇਸ ਲਈ ਪਿਆਰਿਓ! ਪ੍ਰਭੂ ਦੀ ਪ੍ਰਾਪਤੀ ਲਈ ਸੁਖ-ਚੈਨ, ਬਿਮਾਰੀ, ਪ੍ਰਦੂਸ਼ਣ ਅਤੇ ਪੜ੍ਹਾਂਈ ਜਿਹੀਆਂ ਤੁੱਛ ਜਿਹੀਆਂ ਮਸਲੀਆਂ ਤਾਂ ਵਿਸਾਰਨੀਆਂ ਹੀ ਪੈਣਗੀਅ। ਨਾਲੇ ਜਨਾਬ! ਵਿਚਾਰੀ ਸਰਕਾਰੀ ਮਸ਼ੀਨਰੀ ਸ਼ਰਮ ਦੇ ਮਾਮਲੇ ਵਿੱਚ ਤਾਂ ਬੇਸ਼ਰਮ ਹੋ ਸਕਦੀ ਹੈ ਪਰ ਧਰਮ ਦੇ ਮਾਮਲੇ ਵਿੱਚ ਕੁੱਝ ਨਹੀਂ ਕਰ ਸਕਦੀ।

ਫਿਰ ਮੇਰੇ ਮਾਲਕ! ਕੀ ਇਹ ਖੌਰੂ ਪਾਉਂਦੀ ਪ੍ਰਭਾਤ ਕਦੇ ਸ਼ਾਤ ਨਹੀਂ ਹੋ ਸਕਦੀ। ਸ਼ਾਇਦ ਇੱਕ ਹੀ ਇਲਾਜ ਹੈ ਕਿ ਪ੍ਰਮਾਤਮਾ ਨੂੰ ਬੇਨਤੀ ਕੀਤੀ ਜਾਵੇ,ਭਈ ਉਹ ਬੋਲਾ ਤੇ ਅੰਨ੍ਹਾਂ ਬਿਲਕੁੱਲ ਨਹੀਂ। ਪਰ ਮਸਲਾ ਤਾਂ ਇਹ ਹੈ ਕਿ ਪ੍ਰਮਾਤਮਾ ਨੂੰ ਇਹ ਬੇਨਤੀ ਕਿਵੇਂ ਕੀਤੀ ਜਾਵੇ, ਕਿਉਂਕਿ ਭਗਤਾਂ ਨੇ ਉਸਦੀ ਆਦਤ ਵਿਗਾੜ ਦਿੱਤੀ ਹੈ ' ਤੇ ਉਸਨੂੰ ਹੁਣ ਉੱਚਾ ਹੀ ਸੁਣਦਾ ਹੈ।

# ਹੋਣੀ

ਗੁਰਦਿਆਲ ਸਿੰਘ

ਇੱਕ ਕੁੱਤੇ ਨੂੰ ਦੇਖ ਕੇ ਭਗਤ ਰਾਮ ਕ੍ਰਿਸ਼ਨ ਜੀ ਕਹਿਣ ਲੱਗੇ, "ਮਾਸਟਰ ਸੰਤ ਰਾਮ ਜੀ, ਦੇਖੋ ਕੈਸੀ ਚੰਦਰੀ ਜੂਨ ਹੈ। ਪਤਾ ਨਹੀਂ ਪਿਛਲੇ ਜਨਮ ਵਿੱਚ ਕੀ-ਕੀ ਪਾਪ ਕਰਕੇ ਆਇਐ। ਹੁਣ ਉਨ੍ਹਾਂ ਦਾ ਫਲ ਭੁਗਤ ਰਿਹੈ। ਦਰ-ਦਰ ਤੋਂ ਦੁਰ-ਦੁਰ ਕਰਾਉਂਦੈ, ਡੰਡੇ, ਗਾਲ੍ਹਾਂ ਖਾਂਦੈ। ਬੇਹੀ ਰੋਟੀ ਪਿੱਛੇ, ਬੁਧ ਰਾਮ ਵਰਗੇ ਕੰਜੂਸਾਂ ਦੇ ਆਲੇ-ਦੁਆਲੇ ਵੀ ਪੂਛ ਹਿਲਾਉਣੀ ਪੈਂਦੀ ਐ। ਪਰ ਫੇਰ ਵੀ ਪੇਟ ਭਰ ਕੇ ਕਦੇ ਨਹੀਂ ਸੁੱਤਾ ਹੋਣਾ। ਹੇ ਭਗਵਾਨ, ਸਭ ਦੇ ਪਾਪ ਬਖਸ਼ੀਂ। ਐਸੀ ਜੂਨ ਕਿਸੇ ਵੈਰੀ ਨੂੰ ਵੀ ਨਾ ਪਾਈਂ!....."

ਮੈਂ ਹੱਸ ਪਿਆ। ਸਿਆਣਪ ਏਹੋ ਕੀਤੀ ਕਿ ਉਨ੍ਹਾਂ ਨਾਲ ਕਿਸੇ ਬਹਿਸ ਵਿੱਚ ਨਹੀਂ ਪਿਆ। ਕੁਝ ਸਮਾਂ ਪਹਿਲਾਂ ਕਦੇ ਅਜਿਹੀ ਮੂਰਖਤਾ ਕਰ ਬੈਠਦਾ ਸਾਂ ਤਾਂ ਪਛਤਾਉਣਾ ਪੈਂਦਾ ਸੀ। ਹੁਣ ਸੁਖੀ ਹਾਂ। ਜਿਵੇਂ ਉਹ ਕਹਿੰਦੇ ਹਨ, 'ਸਤਿ-ਬਚਨ' ਕਹਿ ਕੇ ਮੰਨ ਲੈਂਦਾ ਹਾਂ। ਪਰ ਉਨ੍ਹਾਂ ਨੂੰ ਭਰਮ ਬਣਿਆ ਹੋਇਆ ਹੈ ਕਿ ਮੈਂ ਮਕਰਾ ਹੋ ਗਿਆ ਹਾਂ। ਪਰ ਹੋਰ ਕੀ ਕਰ ਸਕਦਾ ਹਾਂ? ਹੁਣ ਜੇ ਮੈਂ ਉਹਨਾਂ ਨੂੰ ਆਪਣੇ ਵਿਚਾਰ ਦੱਸਾਂ ਤਾਂ ਉਹ ਆਪਣਾ ਅਧਿਆਤਮਿਕ ਗਿਆਨ ਘੋਟਣ ਬਹਿ ਜਾਣਗੇ। ਉਹ ਇਹ ਕਿਵੇਂ ਮੰਨ ਲੈਣਗੇ ਕਿ ਇਹ ਕੁੱਤਾ ਆਪਣੇ ਕਿਸੇ ਪਿਛਲੇ ਜਨਮ ਦੀ ਸਜਾ ਨਹੀਂ ਭੁਗਤ ਰਿਹਾ ? ਇਸ ਨਿਮਾਣੇ ਜੀਵ ਦਾ 'ਕਸੂਰ' ਸਿਰਫ ਏਨਾ ਹੈ ਕਿ ਇਹ, ਆਪਣੀ ਇੱਛਾ ਤੋਂ ਬਿਨਾਂ ਅਚਾਨਕ ਕਿਸੇ ਕੁੱਤੀ ਦੇ ਪੇਟੋਂ ਜਨਮ 'ਲੈ ਬੈਠਾ'। ....'ਲੈ ਬੈਠਾ' ਵੀ ਨਹੀਂ ਕਹਿਣਾ ਚਾਹੀਦਾ, ਕਹਿਣਾ ਸਗੋਂ ਇਹ ਚਾਹੀਦਾ ਹੈ ਕਿ ਇਹ ਨੂੰ ਜਨਮ ਲੈਣਾ 'ਪੈ ਗਿਆ'। ਇਸ ਵਿਚਾਰੇ ਨੂੰ ਤਾਂ ਬਿਲਕੁਲ ਵੀ ਗਿਆਨ ਨਹੀਂ ਕਿ ਜੇ ਕਿਸੇ ਅਮੀਰ ਮੁਲਕ ਦੀ ਕੁੱਤੀ ਦੇ ਪੇਟੋਂ ਜੰਮਿਆ ਹੁੰਦਾ ਤਾਂ ਕਿਸੇ ਗੋਰੇ ਨੇ ਇਸਨੂੰ ਬਿਸਕੁਟ ਖੁਆਉਣੇ ਸਨ। ਆਪਣੇ ਨਾਲ ਬਿਠਾ ਕੇ ਟੀ. ਵੀ. ਦਿਖਾਉਣਾ ਸੀ। ਕਿਸੇ ਦੋਸਤ ਦੇ ਘਰ ਦਾਅਵਤ ਉੱਤੇ ਵੀ ਲੈ ਜਾਣਾ ਸੀ, ਜਿੱਥੇ ਕਿਸੇ ਖੂਬਸੂਰਤ ਔਰਤ ਨੇ ਇਸਦੇ ਕੂਲੇ ਵਾਲ ਪਲੋਸਦਿਆਂ ਕਹਿਣਾ ਸੀ ਕਿ, " ਓ...! ਮੈਂ ਮਰਾਂ ਏਡਾ ਪਿਆਰਾ ਕੁੱਤਾ। ਤੁਸੀਂ ਇਹ ਕਿੱਥੋਂ ਲਿਆਂਦਾਂ।...ਤੇ ਹੋ ਸਕਦਾ ਹੈ, ਉਹ ਗਲਵਕੜੀ ਵਿੱਚ ਚੁੱਕ ਕੇ ਇਸਦਾ ਮੂੰਹ ਵੀ ਚੁੰਮ ਲੈਂਦੀ।

ਪਰ ਭਗਤ ਜੀ ਇਸ ਗੱਲ ਉੱਤੇ ਇਤਬਾਰ ਹੀ ਨਹੀਂ ਕਰ ਸਕਦੇ। ਉਸਨੂੰ ਪੱਕਾ ਵਿਸ਼ਵਾਸ਼ ਹੈ ਕਿ ਇਹ ਕੁੱਤੇ ਦੀ ਜੂਨ ਭੋਗ ਰਹੀ ਕੋਈ 'ਦੁਸ਼ਟ ਆਤਮਾ' ਹੈ ਜਿਸਨੂੰ ਚੁਰਾਸੀ ਦਾ ਗੇੜ ਭੋਗਣ ਤੋਂ ਮਗਰੋਂ ਵੀ ਸ਼ਾਇਦ ਮੁੜ ਕੇ ਮਨੁੱਖ ਦਾ ਜਾਮਾ ਨਹੀਂ ਮਿਲੇਗਾ। ਮੈਂ ਤਾਂ ਅਜਿਹੀ ਗੱਲ ਉਨ੍ਹਾਂ ਨਾਲ ਡਰਦਾ ਛੇੜਦਾ ਹੀ ਨਹੀਂ, ਪਰ ਹੋ ਸਕਦਾ ਉਹ ਇਹ ਵੀ ਸਮਝਦੇ ਹੋਣ ਕਿ ਇਹ ਦੁਸ਼ਟ ਆਤਮਾ, ਸਾਡੇ ਮੁਹੱਲੇ ਦੇ ਸੌਣੀ ਮੱਲ ਦੀ ਹੈ। ਉਹਨੂੰ ਮਰਿਆਂ ਦਸ ਕੁ ਸਾਲ ਹੋ ਗਏ। ਸਾਰੇ ਜਾਣਦੇ ਹਨ ਕਿ ਉਹ ਕਿਹਾ 'ਦੁਸ਼ਟ' ਸੀ। ਨਾ ਸਾਰੀ ਉਮਰ ਆਪ ਖਾਧਾ, ਨਾ ਕਿਸੇ ਨੂੰ ਖਾਣ ਦਿੱਤਾ। ਕਿਸੇ ਨਾਲ ਠੱਗੀ ਮਾਰਨੋ ਨਹੀਂ ਹਟਿਆ। ਤਿੰਨ ਤੇ ਤੇਰਾਂ ਲਿਖਣੇ, ਵਸੂਲ ਕਰਨੇ ਤੇ ਹਰੇਕ ਨਾਲ ਹਿਸਾਬ-ਕਿਤਾਬ ਦਾ ਰੌਲਾ ਪਾਉਣਾ, ਉਹਦਾ 'ਨਿੱਤ ਨੇਮ' ਸੀ। ਜਿਸਦੇ ਤੜਕ ਸਾਰ ਉਹ ਮੱਥੇ ਲੱਗ ਜਾਂਦਾ, ਉਸਦਾ ਮੱਥਾ ਉਦੋਂ ਹੀ ਠਣਕ ਜਾਂਦਾ ਕਿ ਅੱਜ ਦਾ ਦਿਨ ਖੈਰ-ਸੁੱਖ ਨਾਲ ਨਹੀਂ ਬੀਤ ਸਕਦਾ। ਪਰ ਉਸਦੇ ਸੱਥਰ ਉੱਤੇ ਬੈਠਣ ਗਏ ਸਾਰੇ ਬੰਦੇ ( ਬਿਨਾਂ ਮੈਥੋਂ ) ਇਹੋ ਕਹਿੰਦੇ ਸੁਣੇ, "ਕੋਈ ਪਿਛਲੇ ਜਨਮ ਦੇ ਪੁੰਨ ਕੀਤੇ ਸੀ, ਐਂ ਸੰਤਾਂ ਆਲੀ ਮੌਤ ਮਰਿਐ।

' ਸੰਤਾਂ ਆਲੀ ਮੌਤ ' ਉਹ ਇਸ ਕਰਕੇ ਕਹਿੰਦੇ ਸਨ ਕਿਉਂਕਿ ਸੌਣੀ ਮੱਲ ਰਾਤ ਨੂੰ ਸੁੱਤਾ-ਸੁੱਤਾ ਹੀ ਮਰ ਗਿਆ ਸੀ। ਜਿਹੜੇ ਡਾਕਟਰ ਤੋਂ ਉਸਦਾ ਵੱਡਾ ਮੁੰਡਾ ਦਵਾਈ ਲਿਆਉਂਦਾ ਹੁੰਦਾ ਸੀ (ਕਿਉਂਕਿ ਸੌਣੀ ਮੱਲ ਦੁਆਈ ਨਹੀਂ ਸੀ ਲੈਂਦਾ, ਮੁੰਡਿਆਂ ਨਾਲ ਲੜ ਪੈਂਦਾ ਸੀ ਕਿ ਉਹ ਦੁਆਈ ਉੱਤੇ ਐਂਵੇਂ ਪੈਸੇ 'ਪਟਦੇ ਹਨ। ) ਉਸੇ ਡਾਕਟਰ ਨੇ ਮਗਰੋਂ ਕਈਆਂ ਕੋਲ, ਦੱਸਿਆ ਸੀ ਕਿ ਸੌਣੀ ਨੂੰ ਦਿਲ ਦੀ ਅਜਿਹੀ ਬਿਮਾਰੀ ਸੀ ਜਿਸ ਨਾਲ ਇੰਝ ਚਾਣ-ਚੱਕ ਹੀ ਮੌਤ ਹੋ ਜਾਂਦੀ ਹੈ। ਭਗਤ ਜੀ ਵੀ ਹੈਰਾਨ ਸਨ ਕਿ ਅਜਿਹੀ ਦੁਸ਼ਟ ਆਤਮਾ ਨੂੰ ਏਡੀ ਸੌਖੀ ਮੌਤ ਕਿਵੇਂ ਆ ਗਈ। ਸੌਣੀ ਮੱਲ ਦੀ ਮੌਤ ਉੱਤੇ ਉਹ ਕਈ ਦਿਨ ਗੁੰਮ-ਸੁੰਮ ਹੋ ਗਏ ਸਨ। ਇੱਕ ਦਿਨ ਉਨ੍ਹਾਂ ਨੇ ਮੇਰੇ ਕੋਲ ਇਹ ਗੱਲ ਵੀ ਕਹੀ ਸੀ ਕਿ " ਦੇਖੋ ਸੰਤ ਰਾਮ ਜੀ, ਉਸ ਭਗਵਾਨ ਦੇ ਰੰਗ। ... ਉਹਦੀਆਂ ਕੀਤੀਆਂ ਦਾ ਕੋਈ ਭੇਤ ਨਹੀਂ ਪਾ ਸਕਦਾ। ਸੌਣੀ ਮੱਲ ਤਾਂ ਇਉਂ ਗਿਆ, ਪਰ ਸਾਰੀ ਉਮਰ ਗਊਆਂ ਦੀ ਸੇਵਾ ਕਰਨ ਆਲਾ ਤੇ ਕੀੜੀ ਤੇ ਵੀ ਪੈਰ ਨਾ ਧਰਨ ਆਲਾ ਗਿਆਨ ਚੰਦ ਕਿਵੇਂ ਸਾਲ ਭਰ ਮੰਜੇ ਤੇ ਚੂਕ-ਚੂਕ ਕੇ ਮਰਿਆ। " ਫੇਰ ਉਹ ਜਿਵੇਂ ਗਿਆਨ ਚੰਦ ਦੀ ਮੌਤ ਤੋਂ ਭੈਅ-ਭੀਤ ਹੋ ਕੇ ਬੋਲੇ, "ਹੇ ਪ੍ਰਮਾਤਮਾ! ਐਸੀ ਕਮੌਤ ਕਿਸੇ ਦੁਸ਼ਮਣ, ਦੁਸ਼ਟ, ਪਾਪੀ ਨੂੰ ਵੀ ਨਾ ਮਾਰੀਂ।"

ਪਰ ਮੈਂ ਜਾਣਦਾ ਹਾਂ ਕਿ ਭਗਤ ਜੀ ਦੀ ਗੱਲ ਕਿਸੇ ਨੇ ਵੀ ਨਹੀਂ ਸੁਣੀ, ਜਦੋਂ ਸੁਣਨ ਵਾਲਾ ਹੀ ਕੋਈ ਨਹੀਂ, ਫੇਰ ਸੁਣੇਗਾ ਕੌਣ? ਕੋਈ ਅਜਿਹਾ ਧਰਮ ਰਾਜ ਨਹੀਂ ਜਿਹੜਾ ਸੌਣੀ ਮੱਲ ਤੇ ਗਿਆਨ ਚੰਦ ਦੀ ਮੌਤ ਨਿਸਚਿਤ ਕਰਦਾ ਹੋਵੇ। ਇਹ ਧਰਤੀ ਤੇ ਸਭ ਜੀਵਾਂ ਦੀ ਹੋਣੀ ਹੈ ਕਿ ਜੋ ਜੀਵ ਜੰਮਿਆ ਹੈ ਉਸ ਨੇ ਮਰ



ਜਾਣਾ ਹੈ। ਪਰ ਮਰਨਾ ਕਿਵੇਂ ਹੈ? ...ਇਸ ਦਾ ਨਿਰਣਾ ਕਿਸੇ ਦੇ ਚੰਗੇ-ਮਾੜੇ ਕਰਮ ਨਹੀਂ ਕਰਦੇ, ਉਸ ਦੀ ਦੇਹ ਵਿਚਲੇ ਸਾਧ-ਅਸਾਧ ਰੋਗ ਕਰਦੇ ਹਨ ਜਾਂ ਉਸਦੇ ਮਾਂ-ਪਿਓ ਦੀਆਂ ਦੇਹਾਂ ਵਿਚਲੇ ਅਜਿਹੇ ਰੋਗ ਕਰਦੇ ਹਨ ਜਿਹੜੇ ਪੀੜ੍ਹੀ ਦਰ ਪੀੜ੍ਹੀ ਚਲਦੇ ਰਹਿੰਦੇ ਹਨ। ਹੋਰ ਵੀ ਅਨੇਕਾਂ ਵਿਗਿਆਨਕ ਕਾਰਨ ਮੌਤ ਦੇ ਹਨ। ਪਰ ਅਜਿਹੀਆਂ ਗੱਲਾਂ ਭਗਤ ਜੀ ਨਹੀਂ ਮੰਨਦੇ। ਇੱਕ ਦਿਨ ਮੈਂ ਉਨ੍ਹਾਂ ਨੂੰ ਕਹਿ ਬੈਠਾ," ਭਗਤ ਜੀ ਜੇ ਹਰੇਕ ਆਦਮੀ ਦੀ ਉਮਰ ਪ੍ਰਮਾਤਮਾ ਨੇ ਮਿਥੀ ਹੋਈ ਹੈ ਤਾਂ ਸਾਡੇ ਦੇਸ਼ ਦੀ ਔਸਤ ਉਮਰ ਤੀਹ ਕੁ ਸਾਲਾਂ ਵਿੱਚ ਹੀ ਤੀਹਾਂ ਤੋਂ ਪੰਜਾਹ ਕਿਵੇਂ ਹੋ ਗਈ ? ਇਹ ਪ੍ਰਮਾਤਮਾ ਨੇ ਏਡੀ ਛੇਤੀ ਆਪਣੇ 'ਕਨੂੰਨ' ਕਿਵੇਂ ਬਦਲ ਲਏ? "

ਉਹ ਖਫਾ ਹੋ ਗਏ। ਐਨਕ ਠੀਕ ਕਰਦਿਆਂ ਉਹਨਾਂ ਦੇ ਚਿਹਰੇ ਉੱਤੇ ਖਿਝ ਸਾਫ ਦਿਖਾਈ ਦਿੱਤੀ। ਫੇਰ ਉਹ ਨਿਰਾਸ਼ ਹੋ ਕੇ ਬੋਲੇ, " ਤੁਸ਼ੀਂ ਤਾਂ ਨਾਸਤਕਾਂ ਵਾਲੀਆਂ ਗੱਲਾਂ ਕਰਦੇ ਹੋ। ਉਹਦੀ ਲੀਲ੍ਹਾ ਅਪਰਮਪਾਰ ਹੈ ਜੋ ਮਰਜੀ ਹੈ ਕਰੇ, ਉਹਨੂੰ ਕੌਣ ਰੋਕ ਸਕਦੈ।"

ਪਰ ਇੱਕ ਗੱਲ ਬੜੀ ਦਿਲਚਸਪ ਹੈ। ਜਦ ਭਗਤ ਜੀ ਘਰ ਦੀ ਕਿਸੇ ਸਮੱਸਿਆ ਦਾ ਜਿਕਰ ਕਰਦੇ ਹਨ ਤਾਂ ਮੇਰੇ ਤੁਹਾਡੇ ਵਾਂਗ ਹੀ ਆਪਣੇ ਭਰਾਂਵਾਂ, ਭਤੀਜਿਆਂ, ਪੁੱਤਾਂ, ਨੂੰਹਾਂ ਦੇ ਵਤੀਰੇ ਦੇ ਗਿਲੇ-ਸ਼ਿਕਵੇ ਕਰਦੇ ਹਨ। ਉਦੋਂ ਆਪਣੇ ਏਨ੍ਹਾਂ ਮਾਮਲਿਆਂ 'ਚ ਭਗਵਾਨ ਨੂੰ ਵਿੱਚ ਨਹੀਂ ਲਿਆਉਂਦੇ। ਉਹਦੇ ਅੱਗੇ ਹੱਥ ਬੰਨ੍ਹ ਕੇ ਰੋਕਦਾ ਹਾਂ। ਪਰ ਉਹਦਾ ਗੁੱਸਾ 'ਸਾਰੀਆਂ' ਨੂੰ ਸੁਣਾ ਕੇ ਹੀ ਠੰਡਾ ਹੁੰਦਾ ਹੈ। ਸੁਣੀ ਵੀ ਜਾਂਦਾ ਹਾਂ ਤੇ ਮੁਸਕਰਾਈ ਵੀ ਜਾਂਦਾ ਹਾਂ । ਹੋਰ ਕੀ ਕਰਾਂ ?

ਅਸਲ ਵਿੱਚ ਮੇਰੀ ਮੁਸ਼ਕਲ ਇਹ ਹੈ ਕਿ ਪਿਛਲੇ ਤੀਹ ਸਾਲਾਂ ਅੰਦਰ ਮੈਂ ਕੋਈ ਡੇਢ ਦੋ ਹਜਾਰ ਪੁਸਤਕਾਂ ਪੜ੍ਹ ਚੁਕਿਆਂ ਹਾਂ। ਇਨ੍ਹਾਂ ਪੁਸਤਕਾਂ ਵਿੱਚੋਂ ਮੈਨੂੰ, ਬਹੁਤੀਆਂ ਸਮਾਜਿਕ ਸਮੱਸਿਆਵਾਂ ਦੇ ਕਾਰਨ ਤੇ ਉਨ੍ਹਾਂ ਬਾਰੇ ਹੋਰ ਕਿੰਨੀਆਂ ਹੀ ਉਲਝਣਾਂ ਦੇ ਭੇਦ ਸਮਝ ਆ ਗਏ। ਵਿਗਿਆਨਕ ਪੁਸਤਕਾਂ ਤੋਂ ਇਹ ਵੀ ਪਤਾ ਲੱਗ ਗਿਆ ਹੈ ਕਿ ਇਹ ਸੰਸਾਰ ਕੀ ਹੈ। ਜੀਵ ਕਿਵੇਂ ਪੈਦਾ ਹੋਏ। ਮਨੁੱਖ ਕਿਵੇਂ ਹੋਂਦ ਵਿੱਚ ਆਇਆ? ਇਸਨੇ ਆਪਣਾ ਸਮਾਜ ਕਿਵੇਂ ਸਿਰਜਿਆ ਤੇ ਫੇਰ ਕਿਹੜੇ-ਕਿਹੜੇ ਇਤਿਹਾਸਕ ਪੜਾਂਵਾਂ ਵਿੱਚੋਂ ਦੀ ਲੰਘਦਾ ਹੋਇਆ ਏਥੋਂ ਤੱਕ ਪੁਹੰਚਿਆ ਹੈ। ਰਾਜ ਕਰਨ ਵਾਲੇ ਕੌਣ ਹੁੰਦੇ ਹਨ। ਜਿਨ੍ਹਾਂ ਉੱਤੇ ਰਾਜ ਕੀਤਾ ਜਾਂਦਾ ਹੈ ਉਨ੍ਹਾਂ ਨਾਲ ਇਨ੍ਹਾਂ ਦਾ ਕੀ ਰਿਸ਼ਤਾ ਹੁੰਦਾ ਹੈ। ਕੀਹਦੀ 'ਕਿਸਮਤ' ਦਾ ਆਧਾਰ ਕੀ ਹੈ।...ਤੇ ਹੋਰ ਸੈਂਕੜੇ ਭੇਦ ਦੀਆਂ ਗੱਲਾਂ' ਮੈਂ ਜਾਣ ਗਿਆ ਹਾਂ। ਸੁਕਰਾਤ ਤੋਂ ਲੈ ਕੇ ਸੁਆਮੀ ਵਿਵੇਕਾਨੰਦ ਦੇ ਵਿਚਾਰ ਵੀ ਮੈਂ ਪੜ੍ਹੇ ਹਨ। ਉਨ੍ਹਾਂ ਬਾਰੇ ਜਾਨਣ/ਸਮਝਣ ਦਾ ਯਤਨ ਕੀਤਾ ਹੈ। ਪਰ ਤਦ ਵੀ ਮੇਰਾ ਵਿਸ਼ਵਾਸ ਹੈ ਕਿ ਮੈਨੂੰ ਪੂਰੇ ਸੱਚ ਦਾ ਗਿਆਨ ਨਹੀਂ। ਭਗਤ ਜੀ, ਮੇਰੀ ਪਤਨੀ ਅਤੇ ਮੇਰੇ ਸਾਥੀ ਅਧਿਆਪਕ ਜਦੋਂ ਬੱਚਿਆਂ ਵਾਲੀ ਗੱਲ ਕਰਦੇ ਹਨ ਤਾਂ ਹਾਸੀ ਆ ਜਾਂਦੀ ਹੈ। ਹੋਰ ਕੀ ਕਰਾਂ?

ਸ਼ਾਇਦ ਸਾਡੇ ਵਿੱਚ ਕਸੂਰ ਕਿਸੇ ਦਾ ਵੀ ਨਹੀਂ, ਅਸੀਂ ਸਾਰੇ ਅਜਿਹੇ ਅੰਨ੍ਹੇ ਹਾਂ ਜੋ ਹਾਥੀ ਦੁਆਲੇ ਕੱਠੇ ਹੋਏ, ਉਹਨੂੰ ਟੋਹ-ਟੋਹ ਕੇ ਵਿਸ਼ਵਾਸ ਕਰੀ ਜਾਂਦੇ ਹਾਂ ਕਿ ਇਹ ਕਿਹੋ-ਜਿਹਾ ਹੈ। ਫਰਕ ਥੋੜ੍ਹਾ ਕੁ ਹੈ। ਮੇਰੀਆਂ ਅੱਖਾਂ 'ਚ ਅੰਧ-ਵਿਸ਼ਵਾਸ ਦਾ ਚਿੱਟਾ ਮੋਤੀਆ, ਗਿਆਨਵਾਨਾ, ਵਿਦਵਾਨਾਂ ਨੇ ਆਪਣੇ ਵਿਚਾਰਾਂ ਦੇ ਨਸ਼ਤਰ ਨਾਲ ਕੱਟ ਕੇ ਲਾਹ ਦਿੱਤਾ ਹੈ। ਮੈਨੂੰ ਹਾਥੀ ਨੂੰ ਟੋਹ ਕੇ ਵੇਖਣ ਦੀ ਲੋੜ ਨਹੀਂ, ਦੇਖ ਕੇ ਹੀ ਦੱਸ ਸਕਦਾ ਹਾਂ ਕਿ ਕਿਹੋ-ਜਿਹਾ ਹੈ। ਪਰ ਮੰਨਦਾ ਏਹੋ ਹਾਂ ਕਿ ਇੱਕੋ ਵੇਲੇ ਮੈਨੂੰ ਵੀ ਹਾਥੀ ਦਾ ਇਕੋ ਪਾਸਾ ਹੀ ਦਿਸਦਾ ਹੈ। ਕਿੰਨਾ ਵੀ ਦੂਰ ਜਾਂ ਨੇੜੇ ਹੋ ਕੇ ਦੇਖਾਂ ਚਾਰ-ਚੁਫੇਰਿਓਂ ਤਾਂ ਹਾਥੀ ਦਿਸ ਨਹੀਂ ਸਕਦਾ। ਉਹ ਆਕਾਰ ਵਿੱਚ ਵੱਡਾ ਹੋਣ ਕਰਕੇ ਹੀ ਅਜਿਹੀ ਸਮੱਸਿਆ ਆਉਂਦੀ ਹੈ। ਇਉਂ ਭਗਤ ਜੀ, ਮੇਰੀ ਪਤਨੀ, ਮੇਰੇ ਸਹਿਕਰਮੀ, ਆਲੇ-ਦੁਆਲੇ ਦੇ ਲੋਕ ਤੇ ਮੈਂ ਸਾਰੇ ਜਣੇ ਇਕ ਦੂਜੇ ਤੋਂ ਥੋੜ੍ਹੇ-ਬਹੁਤੇ ਦੂਰ ਖਲੋਤੇ ਹੋਏ ਹਾਂ। ਇਕ ਦੂਜੇ ਦੀ ਸ਼ਕਲ ਵੀ ਸਾਨੂੰ ਚੰਗੀ ਤਰ੍ਹਾਂ ਨਜਰ ਨਹੀਂ ਆਉਂਦੀ। ਆਵਾਜ ਵੀ ਠੀਕ ਨਹੀਂ ਸੁਣਦੀ। ਇੰਝ ਹਾਥੀ ਦੇ ਆਕਾਰ, ਸ਼ਕਲ, ਉਹਦੀ ਸ਼ਕਤੀ, ਤੇ ਲਾਭ ਨੁਕਸਾਨ ਬਾਰੇ ਸਾਡਾ ਝਗੜਾ ਮੁੱਕ ਨਹੀਂ ਸਕਦਾ। ਇਸ ਲਈ ਮੈਂ ਇਸ ਨੂੰ ਆਪਣੀ 'ਹੋਣੀ' ਮੰਨ ਲਿਆ ਹੈ। ਹੋਰ ਕੀ ਚਾਰਾ ਹੈ ?

ਭਗਤ ਜੀ ਖੁਸ਼ ਹਨ। ਕੱਲ੍ਹ ਕਹਿਣ ਲੱਗੇ," ਅਖੀਰ ਆ ਗਏ ਨਾ ਟਿਕਾਣੇ ਸਿਰ! .....ਚਲੋ ਇਹ ਵੀ ਭਗਵਾਨ ਦੀ ਮਿਹਰ ਹੀ ਸਮਝੋ! ਜੇ ਬੰਦਾ ਸਵੇਰ ਦਾ ਭੁੱਲਿਆ ਸ਼ਾਮੀ ਵਾਪਿਸ ਆ ਜਾਵੇ ਤਾਂ ਭੁਲਿੱਆ ਨਾ ਜਾਣੀਏ।

ਬਸ ਮੁਸਕਰਾ ਹੀ ਸਕਦਾ ਹਾਂ ਭਗਤ ਜਂ ਦੀ ਅਜਿਹੀ ਗੱਲ 'ਤੇ! ਹੋਰ ਹੁਣ ਉਨ੍ਹਾਂ ਨੂੰ ਕੀ ਆਖਾਂ ? .......

ਇਕ ਦਿਨ ਮੈਂ ਕਿਹਾ,"ਭਗਤ ਜੀ! ਭਗਵਾਨ ਜੇ ਸਰਵ-ਸ਼ਕਤੀਮਾਨ ਹੈ, ਉਹ ਤੁਹਾਡੇ ਘਰ ਦੇ ਝਗੜੇ ਨਹੀਂ ਨਿਬੇੜ ਸਕਦਾ? ਤੁਹਾਡੇ ਪੁੱਤਾਂ, ਨੂੰਹਾਂ ਦੀ ਬੁੱਧੀ ਬਦਲ ਦੇਣਾ, ਉਨ੍ਹਾਂ ਨੂੰ ਸੁਮੱਤ ਦੇਣਾ ਤਾਂ ਉਸਦੇ ਲਈ ਬਹੁਤ ਮਾਮੂਲੀ ਕੰਮ ਹੈ। ਫੇਰ ਉਹ ਮਾਮੂਲੀ ਖੇਚਲ ਕਰਕੇ ਤੁਹਾਡੇ ਵਰਗੇ ਭਗਤਾਂ ਨੂੰ ਸੁੱਖ ਸ਼ਾਂਤੀ ਨਹੀਂ ਦੇ ਸਕਦਾ?" ਉਹ ਮੁਸਕਰਾ ਪਏ। ਬੋਲੇ," ਉਹ ਆਪਣੇ ਭਗਤਾਂ ਦੀ ਪ੍ਰੀਖਿਆ ਲੈਂਦਾ ਹੈ ਕਿ ਇਹ ਕਿੰਨੇ ਕੁ ਸਥਿਰ-ਚਿੱਤ ਹਨ। ਡੋਲਦੇ ਹਨ ਕਿ ਨਹੀਂ। ਇਹ ਤਾਂ ਉਹਦੀ ਮਿਹਰ ਹੈ। "

"ਪਰ ਹਰ ਪ੍ਰੀਖਿਆ ਦੀ ਸਫਲਤਾ ਪਿਛੋਂ ਪ੍ਰੀਖਿਆਰਥੀ ਨੂੰ ਕੋਈ ਨਾ ਕੋਈ ਸਿਲਾ ਮਿਲਦਾ ਹੈ। ਤੁਹਾਡੀ ਤਾਂ ਸਾਰੀ ਉਮਰ

ਪ੍ਰੀਖਿਆ ਵਿੱਚ ਹੀ ਨਿਕਲ ਗਈ। ਇਹ ਕਿਉਂ ? " ਸਿਲਾ ਉਹਦੇ ਹੱਥ ਹੈ। ਉਹ ਜਾਣੇ, ਉਸਦਾ ਕੰਮ ਜਾਣੇ। ਅਸੀਂ ਕਰਮ ਕਰਨਾ ਹੈ, ਫਲ ਦੀ ਇੱਛਾ ਨਹੀਂ ਕਰਨੀਂ।"

ਮੈਂ ਹਾਰ ਜਾਂਦਾ ਹਾਂ। ਉਹ ਅਜਿਹੇ ਚਿਕਨੇ ਘੜੇ ਹਨ ਜਿੰਨ੍ਹਾਂ ਉੱਤੇ ਕਿਸੇ ਵੀ ਦਲੀਲ ਦਾ ਕੋਈ ਵੀ ਅਸਰ ਨਹੀਂ ਹੁੰਦਾ। ਕਈ ਵਾਰ ਮਨ ਵਿੱਚ ਆਈ ਹੈ, ਉਨ੍ਹਾਂ ਨਾਲ ਮੇਲ-ਮਿਲਾਪ ਦਾ ਕੋਈ ਵੀ ਲਾਭ ਨਹੀਂ। ਪਰ ਉਨ੍ਹਾਂ ਦੇ ਸਾਊ, ਸੁਭਾ ਤੇ ਦੂਜਿਆਂ ਦੇ ਲਈ ਸਦਭਾਵਨਾ ਸਦਕਾ ਉਨ੍ਹਾਂ ਤੋਂ ਦੂਰੀ ਸੰਭਵ ਨਹੀਂ। ਉਹ ਵੀ ਤਾਂ ਪਿੱਛਾ ਨਹੀਂ ਛਡਦੇ। ਦੋ ਦਿਨ ਕਿਧਰੇ ਚਲਾ ਜਾਂਵਾਂ ਤਾਂ ਘਰ ਆ-ਆ ਕੇ ਪੁੱਛਦੇ ਹਨ ਰਹਿਣਗੇ। "ਮਾਸਟਰ ਜੀ ਅਜੇ ਵਾਪਿਸ ਨਹੀਂ ਆਏ ? ਕਦੋਂ ਤੱਕ ਆ ਜਾਣਗੇ?" ਮੇਰੀ ਘਰ ਵਾਲੀ ਵੀ ਕਹਿੰਦੀ ਹੈ "ਭਗਤ ਜੀ ਠੀਕ ਕਹਿੰਦੇ ਨੇ। ਬੰਦੇ ਦੇ ਭਲਾ ਕੀ ਵੱਸ ਹੈ।........ਤੁਹਾਡੇ ਵੱਸ ਹੁੰਦਾ ਤਾਂ ਤੁਸੀਂ ਨਾ ਆਪਣੇ ਮੁੰਡੇ ਨੂੰ ਵੱਡਾ ਅਫਸਰ ਬਣਾ ਲੈਂਦੇ।"

ਉਹਨੂੰ ਸਮਝਾਉਂਦਿਆਂ ਤੀਹ ਸਾਲ ਹੋ ਗਏ ਨੇ ਕਿ ਵੱਡੀਆਂ-ਛੋਟੀਆਂ ਅਫਸਰੀਆਂ ਤੇ ਅਮੀਰੀ-ਗਰੀਬੀ ਕਿਸੇ ਰੱਬ ਦੀ ਕ੍ਰਿਪਾ ਜਾਂ ਕਰੋਪੀ ਕਰਕੇ ਨਹੀਂ, ਇਹ ਸਮਾਜਕ ਪ੍ਰਬੰਧ ਦੀ 'ਮਿਹਰਬਾਨੀ' ਕਰਕੇ ਹੈ। ਜਦੋਂ ਤੱਕ ਸਮਾਜਕ ਪ੍ਰਬੰਧ ਅਮੀਰਾਂ ਦੇ ਹੱਥ ਵਿੱਚ ਹੈ, ਇਹ ਗਰੀਬੀ ਮਿਟ ਨਹੀਂ ਸਕਦੀ। ਪਰ ਉਹ ਅਜਿਹੇ ਵੇਲੇ ਫੜਾਅ-ਸੋਟਾ ਕੱਢ ਮਾਰਦੀ ਹੈ, "ਫੇਰ ਰਾਮੂਆਣੇ ਭੁੱਖੇ ਮਰਦੇ ਕਿਵੇਂ ਕਰੋੜਪਤੀ ਬਣ ਗਏ।"

" ਅਜਿਹਾ ਕੁਝ ਵੀ ਸਮਾਜਕ ਪ੍ਰਬੰਧ ਕਰਕੇ ਹੀ ਸੰਭਵ ਹੁੰਦਾ ਹੈ। ਕੁਝ ਲੋਕਾਂ ਨੂੰ ਅਚਾਨਕ ਲੁੱਟ ਪਾਉਣ ਦਾ ਮੌਕਾ ਹੱਥ ਲੱਗ ਜਾਂਦਾ ਹੈ। ਪਰ ਇਹ ਹਜ਼ਾਰਾਂ ਵਿਚੋਂ ਇੱਕ-ਅੱਧੇ ਨਾਲ ਵਾਪਰਦਾ ਹੈ। ਬਾਕੀ ਗਰੀਬ, ਗਰੀਬ ਹੀ ਰਹਿੰਦੇ ਹਨ। ਬਹੁਤੇ ਤਾਂ ਸਗੋਂ ਹੋਰ ਗਰੀਬ ਹੋ ਜਾਂਦੇ ਹਨ। ਪਰ ਭਗਤ ਜੀ ਵਾਂਗ ਉਹ ਵੀ ਮੇਰੀ ਕੋਈ ਦਲੀਲ ਨਹੀਂ ਮੰਨਦੀ। ਉਹ ਦਾ ਅਜਿਹੀ ਗੱਲ ਸੁਣਨ ਨੂੰ ਦਿਲ ਨਹੀਂ ਕਰਦਾ। ਜਿਹੜੀ ਕਿਸੇ 'ਚਮਤਕਾਰ' ਨਾਲ ਸਬੰਧ ਨਾ ਰੱਖਦੀ ਹੋਵੇ। ਉਹ ਦੇ ਸਾਊ ਸੁਭਾਅ ਕਰਕੇ ਆਂਢ- ਗੁਆਂਢ ਦੀਆਂ ਤੀਵੀਆਂ, ਵਿਹਲਾ ਵਕਤ ਗੁਜ਼ਾਰਨ ਉਹਦੇ ਕੋਲ ਆ ਕੇ ਬੈਠੀਆਂ ਰਹਿੰਦੀਆਂ ਹਨ। ਇਨ੍ਹਾਂ ਦੀਆਂ ਗੱਲਾਂ ਜਾਂ ਤਾਂ ਵਿਆਹ ਸ਼ਾਦੀ ਬਾਰੇ ਲੈਣ ਦੇਣ ਦੀਆਂ ਹੁੰਦੀਆਂ ਹਨ ਤੇ ਜਾਂ ਨਵੇਂ ਅਮੀਰ ਹੋਏ ਮੁਹੱਲੇ ਦੇ ਦੋ ਕੁ ਪਰਿਵਾਰਾਂ ਬਾਰੇ। ਤੀਸਰੀ ਕਿਸਮ ਦੀਆਂ ਗੱਲਾਂ ਘਰੇਲੂ ਸਮੱਸਿਆਵਾਂ ਦੇ ਬਾਰੇ ਹੁੰਦੀਆਂ ਹਨ। ਜਿੰਨ੍ਹਾਂ ਵਿੱਚ ਬੱਚਿਆਂ ਦੀਆਂ ਲੜਾਈਆਂ ਝਗੜਿਆਂ ਤੋਂ ਲੈ ਕੇ ਨੂੰਹ ਸੱਸ, ਦਰਾਣੀ-ਜਠਾਣੀ ਆਂਢਣਾ- ਗੁਆਂਢਣਾ ਦੇ ਕਲ੍ਹਾ ਕਲੇਸ ਦਾ ਜਿਕਰ ਹੁੰਦਾ ਹੈ। ਮੇਰੀ ਪਤਨੀ ਅਕਸਰ ਏਹੋ ਗੱਲਾਂ ਦੁਹਰਾਉਣ ਲੱਗ ਪੈਂਦੀ ਹੈ। ਉਹਦੀ ਗੱਲ ਜਦ ਕੋਈ ਧਿਆਨ ਨਾਲ ਨਹੀਂ ਸੁਣਦਾ ਤਾਂ ਉਹ ਖਿਝ ਜਾਂਦੀ ਹੈ। ਭੜਕ ਕੇ ਆਖਦੀ ਹੈ ਕਿ ਤੁਸੀਂ ਤਾਂ ਆਪ ਹੀ ਰੱਬ ਬਣੇ ਫਿਰਦੇ ਹੋ।

"ਮੈਨੂੰ ਆਹ ਵੀ ਪਤਾ ਉਹ ਵੀ ਪਤਾ!" ਸਭ ਕੁਸ਼ ਤੁਹਾਨੂੰ ਹੀ ਪਤੈ,ਬਾਕੀ ਤਾਂ ਸਭ ਢੋਰ ਹੀ ਤੁਰੇ ਫਿਰਦੇ ਐ। ......ਬਹੁਤੇ ਪਤੇ ਵਾਲਿਆਂ ਨੇ ਸਾਰੀ ਉਮਰ ਬਣਾਇਆ ਕੀ ਹੈ? ਤੀਹ ਸਾਲ ਨੌਕਰੀ ਕਰਕੇ ਇੱਕ ਨਵਾਂ ਕੋਠਾ ਨਹੀਂ ਛੱਤਿਆ ਗਿਆ। ਆਹ ਜੇ ਚਾਰ ਪਿੱਲੀਆਂ ਇੱਟਾਂ ਬਜ਼ੁਰਗਾਂ ਨੇ ਨਾ ਲਾਈਆਂ ਹੁੰਦੀਆਂ ਤਾਂ ਦੇਖਦੀ ਤੁਸੀਂ ਕਿੱਥੇ ਸਿਰ ਲੁਕੋਂਦੇ। ☆ ☆

**ਭਵਨ ਸਹਾਇਤਾ**

**ਭੇਜਣ ਵਾਲੇ ਦਾ ਪਤਾ:**

| | |
|---|---|
| 1: ਬਲਵੰਤ ਸਿੰਘ ਸੰਧੂ ...... | 200.00 |
| 2: ਸੁਰਜੀਤ ਸਿੰਘ ਢੀਂਡਸਾ ਆਪਣੇ ਪੋਤੇ ਦੇ ਜਨਮ ਦਿਨ ਤੇ..... | 100.00 |
| 3: ਗੁਰਜੰਟ ਸਿੰਘ ਗਿੱਲ ਫਿਲਿੰਗ ਸਟੇਸ਼ਨ, ਗਾਜੇਵਾਸ...... | 500.00 |
| 4: ਬਹਾਦਰ ਅਲੀ (ਪ੍ਰੇਮ), ਕਾਦਰਾਬਾਦ..... | 200.00 |
| 5: ਰਾਜ ਕੁਮਾਰ, ਖਜ਼ਾਨਚੀ ਸਮਾਣਾ ਇਕਾਈ.. | 100.00 |
| 6: ਹਰਚੰਦ ਸਿੰਘ ਕੂਨਰ ਪੁੱਤਰ ਸੁੱਚਾ ਸਿੰਘ ਕੂਨਰ, ਲੋਪੋ ਤਾਇਆ ਦਲੀਪ ਸਿੰਘ ਹੌਲਦਾਰ ਦੀ ਯਾਦ'ਚ..... | 500.00 |
| 7: ਮਨਜੀਤ ਕੌਰ 11 ਐਲਗਮੀਅਰ ਗਾਰਡਨਜ਼, ਈਸੈਕਸ, ਇੰਗਲੈਂਡ...... | 1600.00 |
| ਜੋੜ : | 3200.00 |
| ਪਿਛਲਾ ਜੋੜ : | 8,14,096.00 |
| ਕੁੱਲ ਜੋੜ : | 8,17,296.00 |

**ਸੁਸਾਇਟੀ ਸਹਾਇਤਾ:**

| | |
|---|---|
| 1: ਇਕਬਾਲ ਸਿੰਘ ਜੋਨ ਪ੍ਰਧਾਨ ਮੋਗਾ...... (ਮਾਤਾ ਮੁਖਤਿਆਰ ਕੌਰ ਦੀ ਯਾਦ'ਚ) | 500.00 |
| 2: ਬੰਸੀ ਲਾਲ ਮਹਾਜਨ, ਜੰਮੂ....... (ਬੇਟੇ ਮੰਨੂ ਦੇ ਜਨਮ ਦਿਨ ਦੀ ਖੁਸ਼ੀ 'ਚ) | 100.00 |
| 3: ਬੀਰ ਸਿੰਘ ਨਿਰਵੈਰ, ਮੰਡੀ ਕਲਾਂ..... (ਆਪਣੀ ਪਤਨੀ ਗੁਰਦਿਆਲ ਕੌਰ ਦੀ ਬਰਸੀ 'ਤੇ) | 500.00 |

**ਲਾਈਫ ਮੈਂਬਰਸ਼ਿੱਪ:**

608. ਟੀ. ਫਰਿਆਦ ਸਿੰਘ ਸਨਿਆਨਾ ਪੁੱਤਰ ਅਵਤਾਰ ਸਿੰਘ ਪਿੰਡ ਤੇ ਡਾਕ: ਸਨਿਆਨਾ, ਜ਼ਿਲ੍ਹਾ ਫਤਿਆਬਾਦ
609. ਅਮਰਜੀਤ ਸਿੰਘ ਪੁੱਤਰ ਸੁਰਮੁੱਖ ਸਿੰਘ ਮਾਰਫਤ ਚੰਡੀਗੜ੍ਹ ਟੈਂਟ ਹਾਊਸ, ਪਿੰਡ ਭਾਦਸੋਂ, ਜ਼ਿਲ੍ਹਾ ਪਟਿਆਲਾ।
610 ਗੁਰਮੀਤ ਸਿੰਘ ਖਾਲਸਾ, ਪ੍ਰੈਸ ਰਿਪੋਰਟਰ, ਮਕਾਨ ਨੰ:171, ਪਿੰਡ ਕਿਸ਼ਨਗੜ੍ਹ, ਡਾਕ: ਚੰਡੀਗੜ੍ਹ।



# ਬ੍ਰਾਹਮਣ ਸ਼ਾਕਾਹਾਰੀ ਕਿਉਂ ਬਣੇ?

ਡਾ: ਬੀ. ਆਰ. ਅੰਬੇਦਕਰ

**ਕੋਈ ਪਸ਼ੂ ਪੰਛੀ ਆਪਣੇ- ਆਪ ਵਿੱਚ ਪਵਿੱਤਰ ਜਾਂ ਅਪਵਿੱਤਰ ਨਹੀਂ ਹੁੰਦਾ। ਇਹ ਕਿਸੇ ਵਰਗ ਵਿਸ਼ੇਸ਼ ਦੀ ਪਹੁੰਚ ਜਾਂ ਨਜ਼ਰੀਆ ਹੀ ਹੁੰਦਾ ਹੈ ਜੋ ਕਿਸੇ ਜੀਵ ਜਾਂ ਵਸਤੂ ਨੂੰ ਪੂਜਣਯੋਗ ਬਣਾਉਂਦਾ ਹੈ। ਮੁਸਲਮਾਨ ਸੂਰ ਨਹੀਂ ਖਾਂਦਾ ਤੇ ਹਿੰਦੂ ਗਊ। ਇਹ ਅੱਜ ਦਾ ਸੱਚ ਹੈ ਪਰ ਮੁੱਢ ਕਦੀਮ ਤੋਂ ਇਸ ਤਰ੍ਹਾਂ ਨਹੀਂ ਸੀ। ਇਸ ਆਧਾਰ ਤੇ ਕੀਤੇ ਜਾਂਦੇ ਦੰਗਿਆਂ ਦੀ ਮੂਰਖਤਾ ਨੂੰ ਦਰਸਾਉਂਦੇ ਡਾ: ਬੀ. ਆਰ. ਅੰਬੇਦਕਰ ਦੇ ਮਹੱਤਵਪੂਰਨ ਲੇਖ ਦੇ ਪ੍ਰਮੁੱਖ ਅੰਸ਼ ਪਾਠਕਾਂ ਲਈ ਪੇਸ਼ ਹਨ। ......................... ਅਦਾਰਾ**

ਇੱਕ ਸਮਾਂ ਸੀ ਜਦ ਬ੍ਰਹਾਮਣ ਸਭ ਤੋਂ ਜਿਆਦਾ ਗਊ ਮਾਸ ਛਕਦੇ ਸਨ,ਚਾਹੇ ਗੈਰ ਬ੍ਰਾਹਮਣ ਲੋਕ ਵੀ ਗਊ ਮਾਸ ਖਾਂਦੇ ਸਨ ਪਰ ਉਹਨਾਂ ਨੂੰ ਇਹ ਰੋਜ਼ ਆਸਾਨੀ ਨਾਲ ਨਹੀਂ ਮਿਲਦਾ ਸੀ,ਕਿਉਂਕਿ ਗਊ ਇੱਕ ਬਹੁਤ ਕੀਮਤੀ ਪਸ਼ੂ ਸੀ ਤੇ ਗੈਰ ਬ੍ਰਾਹਮਣ ਲੋਕਾਂ ਲਈ ਸਿਰਫ ਖਾਣ ਵਾਸਤੇ ਹੀ ਗਊ ਦੀ ਹੱਤਿਆ ਕਰਨਾ ਜ਼ਰਾ ਔਖਾ ਸੀ, ਉਹ ਸਿਰਫ ਖਾਸ-ਖਾਸ ਮੌਕਿਆਂ ਤੇ ਹੀ ਅਜਿਹਾ ਕਰਦੇ ਸਨ,ਉਹ ਅਜਿਹਾ ਅਕਸਰ ਉਦੋਂ ਹੀ ਕਰਦੇ ਸਨ ਜਦ ਜਾਂ ਤਾਂ ਉਹਨਾਂ ਦਾ ਧਾਰਮਿਕ ਕਰਤੱਵ ਇਸ ਦੀ ਮੰਗ ਕਰ ਰਿਹਾ ਹੋਵੇ ਜਾਂ ਕਿਸੇ ਦੇਵਤੇ ਨੂੰ ਖੁਸ਼ ਕਰਨ ਦਾ ਵਿਅਕਤੀਗਤ ਸੁਆਰਥ ਉਹਨਾਂ ਨੂੰ ਮਜ਼ਬੂਰ ਕਰ ਰਿਹਾ ਹੋਵੇ, ਪਰ ਬ੍ਰਾਹਮਣ ਦੀ ਗੱਲ ਹੋਰ ਸੀ ਉਹ ਪੁਰੋਹਿਤ ਸੀ, ਕਰਮ ਕਾਂਡ ਦੇ ਉਸ ਯੁੱਗ ਵਿੱਚ ਸ਼ਾਇਦ ਹੀ ਕੋਈ ਅਜਿਹਾ ਦਿਨ ਲੰਘਦਾ ਹੋਵੇ ਜਿਸ ਦਿਨ ਕਿਸੇ ਨਾ ਕਿਸੇ ਯੱਗ ਲਈ ਗਊ ਦੀ ਹੱਤਿਆ ਨਾ ਹੁੰਦੀ ਹੋਵੇ ਅਤੇ ਜਿਸ ਦਿਨ ਕੋਈ ਨਾ ਕੋਈ ਗੈਰ ਬ੍ਰਾਹਮਣ ਕਿਸੇ ਨਾ ਕਿਸੇ ਬ੍ਰਾਹਮਣ ਨੂੰ ਨਾ ਬੁਲਾਉਂਦਾ ਹੋਵੇ, ਬ੍ਰਾਹਮਣ ਲਈ ਹਰ ਦਿਨ ਗਊ ਮਾਸ ਛੱਕਣ ਦਾ ਦਿਨ ਸੀ। ਇਸ ਲਈ ਬ੍ਰਾਹਮਣ ਸਭ ਤੋਂ ਵੱਧ ਗਊ ਮਾਸ ਛੱਕਦੇ ਸਨ! ਬ੍ਰਹਾਮਣਾ ਦਾ ਯੱਗ ਧਰਮ ਦੇ ਨਾਂ ਤੇ ਗਊ ਤੇ ਨਿਰਦੋਸ਼ ਪਸ਼ੂਆਂ ਦੀ ਹੱਤਿਆ ਕਰਨ ਤੋਂ ਛੁੱਟ ਹੋਰ ਕੁਝ ਨਹੀਂ ਸੀ। ਇਹ ਸਭ ਕੁਝ ਬੜੇ ਠਾਠ-ਬਾਠ ਨਾਲ ਕੀਤਾ ਜਾਂਦਾ ਸੀ। ਬ੍ਰਾਹਮਣ ਆਪਣੀ ਗਊ ਮਾਸ ਦੀ ਲਾਲਸਾ ਨੂੰ ਛੁਪਾਉਣ ਦੇ ਲਈ ਉਸਨੂੰ ਰਹੱਸਪੂਰਨ ਬਣਾਉਣ ਦਾ ਯਤਨ ਕਰਦੇ ਸਨ। ਇਸ ਰਹੱਸਮਈ ਠਾਠ-ਬਾਠ ਦੀ ਕੁਝ ਜਾਣਕਾਰੀ ਐਤਰੇਅ-ਬ੍ਰਹਾਮਣ ਨਾਮਕ ਗ੍ਰੰਥ ਵਿੱਚ ਗਊ ਹੱਤਿਆ ਸਬੰਧੀ ਦਿੱਤੀਆਂ ਗਈਆਂ ਸੂਚਨਾਵਾਂ ਤੋਂ ਹਾਸਿਲ ਹੋ ਸਕਦੀ ਹੈ।

ਪਸ਼ੂ ਦੀ ਹੱਤਿਆ ਤੋਂ ਪਹਿਲਾਂ ਬੇਹਿਸਾਬ ਲੰਬੇ ਅਤੇ ਤਰ੍ਹਾਂ-ਤਰ੍ਹਾਂ ਦੇ ਮੰਤਰਾਂ ਨਾਲ ਮੁੱਢਲਾ ਸੰਸਕਾਰ ਕੀਤਾ ਜਾਂਦਾ ਸੀ। ਉਸ ਸਭ ਦਾ ਵਰਨਣ ਇੱਥੇ ਕਰਨਾ ਅਸੰਭਵ ਹੈ, ਇਸ ਲਈ ਯੱਗ ਸਬੰਧੀ ਮੁੱਖ ਗੱਲਾਂ ਦੀ ਜਾਣਕਾਰੀ ਦੇ ਦੇਣਾ ਹੀ ਕਾਫੀ ਹੈ। ਯੱਗ ਦੀ ਬੇਦੀ ਵਿੱਚਲੇ ਥੰਭੇ ਨੂੰ "ਯੂਪ" ਕਹਿੰਦੇ ਹਨ। ਉਸਨੂੰ ਗੱਡਣ ਨਾਲ ਯੱਗ ਸ਼ੁਰੂ ਹੁੰਦਾ ਸੀ। ਪਸ਼ੂ ਦੀ ਹੱਤਿਆ ਤੋਂ ਪਹਿਲਾਂ ਉਸਨੂੰ ਇਸ ਯੂਪ ਨਾਲ ਹੀ ਬੰਨ੍ਹਿਆ ਜਾਂਦਾ ਸੀ।

ਇਸਤੋਂ ਅੱਗ ਦਾ ਸੰਸਕਾਰ ਅੱਗ ਨਾਲ ਯੂਪ ਦੀ ਪਰੀਕ੍ਰਮ ਕਰਨਾ ਹੈ। ਇਸ ਬਾਰੇ'ਚ ਐਤਰੇਅ ਬ੍ਰਾਹਮਣ ਵਿੱਚ ਹੇਠ ਲਿਖੀਆਂ ਸੂਚਨਾਵਾਂ ਮਿਲਦੀਆਂ ਹਨ:

"ਜਦ ਪਸ਼ੂ ਦੇ ਚਾਰੇ ਪਾਸੇ ਅੱਗ ਘੁਮਾਈ ਜਾਂਦੀ ਹੈ ਤਦ ਪਹਿਲਾਂ ਪੁਰੋਹਿਤ ਅਧਰਵਯੂ ਦੂਜੇ ਪੁਰੋਹਿਤ (ਹੋਤਾ) ਨੂੰ ਕਹਿੰਦਾ ਹੈ ਆਪਣਾ ਮੰਤਰ ਪਾਠ ਕਰੋ ਤਦ ਹੋਤਾ ਅੱਗ ਨੂੰ ਸੰਬੋਧਿਤ ਕਰਕੇ ਗਾਯਤ੍ਰੀ ਧੰਦ ਵਿੱਚ ਰਚਿਤ ਤਿੰਨ ਮੰਤਰ ਪੜ੍ਹਦਾ ਹੈ ਅਗਨਿਰ ਹੋਤਾ ਨੋ ਅਧਵਰੇਂ

ਅਰਥਾਤ:1:ਸਾਡਾ ਪੁਰੋਹਿਤ ਅਗਨੀ ਘੋੜੇ ਦੀ ਤਰ੍ਹਾਂ ਘੁਮਾਇਆ ਜਾ ਰਿਹਾ ਹੈ, ਉਹ ਦੇਵਤਿਆਂ ਵਿੱਚ ਯੱਗ ਦਾ ਦੇਵਤਾ ਹੈ।

2: ਇੱਕ ਰਥ-ਸਵਾਰ ਵਾਂਗ ਅਗਨੀ ਯੱਗ ਦੇ ਕੋਲ ਦੀ ਤਿੰਨ ਵਾਰ ਗੁਜ਼ਰਦਾ ਹੈ, ਉਹ ਦੇਵਤਿਆਂ ਦੇ ਪਾਸ ਆਹੂਤੀ ਲੈਕੇ ਜਾਂਦਾ ਹੈ।

3: ਭੋਜਨ ਦਾ ਮਾਲਕ ਅਗਨੀ ਰਿਸ਼ੀ ਅਹੂਤੀ ਦੇ ਗਿਰਦ ਘੁੰਮਿਆ, ਉਹ ਯਜਮਾਨ ਨੂੰ ਧੰਨ ਦਿੰਦਾ ਹੈ।

ਪਸ਼ੂ ਦੇ ਆਲੇ-ਦੁਆਲੇ ਅੱਗ ਘੁਮਾਉਣ ਤੋਂ ਬਾਅਦ ਉਸਨੂੰ ਪ੍ਰੋਹਿਤ ਦੇ ਹਵਾਲੇ ਕਰ ਦਿੱਤਾ ਜਾਂਦਾ ਹੈ।

ਹੁਣ ਪਸ਼ੂ ਦੀ ਹੱਤਿਆ ਕਰਨ ਦਾ ਵਿਧੀ-ਵਿਧਾਨ ਆਉਂਦਾ ਹੈ; ਐਤਰਅ ਬ੍ਰਾਹਮਣ (ਮਾਰਟਿਨ ਹਾਰਾ, 2, ਪੰਨਾ 86-87) ਪਸ਼ੂ ਦੀ ਹੱਤਿਆ ਕਰਨ ਦੇ ਵਿਧੀ ਵਿਧਾਨ ਦਾ ਬਿਉਰਾ ਇਵੇਂ ਦਿੰਦਾ ਹੈ:

"ਇਸਦੇ ਪੈਰ ਉਤਰ ਵੱਲ ਨੂੰ ਮੋੜੋ, ਇਸ ਦੀਆਂ ਅੱਖਾਂ ਸੂਰਜ ਨੂੰ, ਇਸਦੇ ਸਾਹ ਝੱਖੜ ਨੂੰ, ਇਸਦਾ ਜੀਵਨ ਹਵਾ ਨੂੰ, ਇਸਦੀ ਸੁਣਨ ਦੀ ਸ਼ਕਤੀ ਦਿਸ਼ਾਵਾਂ ਨੂੰ ਅਤੇ ਇਸਦਾ ਸਰੀਰ ਧਰਤੀ ਨੂੰ ਭੇਟਾ ਕਰ ਦਿਓ।

ਇਸਤੋਂ ਅੱਗੇ ਐਤਰੇਅ ਬ੍ਰਾਹਮਣ ਮਾਰੇ ਹੋਏ ਪਸ਼ੂ ਦੇ ਸਰੀਰ ਦੇ ਅੰਗਾਂ ਨੂੰ ਠਿਕਾਣੇ ਲਾਉਣ ਦੇ ਸੁਆਲ ਤੇ ਵਿਚਾਰ ਕਰਦਾ ਹੈ।

ਹੁਣ ਅੰਤਿਮ ਸੰਸਕਾਰ ਬਾਕੀ ਰਹਿ ਜਾਂਦਾ ਹੈ-ਪਸ਼ੂ ਦੇ ਅੰਗ ਦੇਵਤਿਆਂ ਨੂੰ ਭੇਂਟ ਕਰਨ ਦੇ ਸੰਸਕਾਰ ਨੂੰ "ਮਨੌਤ" ਕਹਿੰਦੇ

ਹਨ। ਐਤਰੇਅ ਬ੍ਰਾਹਮਣ (ਮਾਰਟਿਨ ਹਾਗਾ 2, ਪੰਨਾ 93) 'ਚ ਆਉਂਦਾ ਹੈ:

"ਅਧਵਰਯੂ ਪੁਰੋਹਿਤ ਹੋਤਾ ਨਾਮੀ ਪੁਰੋਹਿਤ ਨੂੰ ਕਹਿੰਦਾ ਹੈ ਮਨੌਤ ਵਾਸਤੇ ਕੱਟੇ ਗਏ ਪਸ਼ੂ ਦੇ ਅੰਗਾਂ ਨੂੰ ਦੇਵਤਿਆਂ ਨੂੰ ਭੇਟ ਕਰਨ ਲਈ ਢੁੱਕਵਾਂ ਮੰਤਰ ਪੜ੍ਹੋ। ਫਿਰ ਉਹ ਇਸ ਮੰਤਰ ਨੂੰ ਦਹੁਰਾਉਂਦਾ ਹੈ ਅਗਨੀ, ਤੂੰ ਪ੍ਰਿਥਮ ਮਨੌਤ ਏਂ (6.1)"

ਹੁਣ ਪਸ਼ੂ ਦ ਮਾਸ ਨੂੰ ਵੰਡਣ ਦਾ ਪ੍ਰਸ਼ਨ ਬਾਕੀ ਰਹਿ ਜਾਂਦਾ ਹੈ। ਇਸ ਵਿਸ਼ੇ 'ਚ ਐਤਰੇਅ ਬ੍ਰਾਹਮਣ ਦਾ ਕਥਨ ਹੈ:

"ਹੁਣ ਬਲੀ ਚੜ੍ਹਾਏ ਪਸ਼ੂ ਦੇ ਭਿੰਨ ਭਿੰਨ ਅੰਗਾਂ ਨੂੰ ਪਰੋਹਿਤਾਂ ਵਿੱਚ ਵੰਡਣ ਦਾ ਪ੍ਰਸ਼ਨ ਲੈਂਦੇ ਹਾਂ। ਅਸੀਂ ਇਸ ਦਾ ਵਰਣਨ ਕਰਾਂਗੇ। ਜਬਾੜੇ ਦੀਆਂ ਦੋਵੇਂ ਹੱਡੀਆਂ ਅਤੇ ਜੀਭ ਪ੍ਰਸਤੋਤਾ ਨਾਮਕ ਪੁਰੋਹਿਤ ਨੂੰ ਦੇਣੀ ਚਾਹੀਦੀ ਹੈ, ਬਾਜ ਦੀ ਸ਼ਕਲ ਦੀ ਛਾਤੀ ਉਦਗਾਤਾ ਨਾਮ ਪੁਰੋਹਿਤ ਨੂੰ, ਗਲਾ ਤੇ ਤਾਲੂ ਪ੍ਰਤੀਹਰਤਾ ਨਾਮੀ ਪੁਰੋਹਿਤ ਨੂੰ, ਕਮਰ ਦੇ ਹੇਠਲੇ ਸੱਜੇ ਪਾਸੇ ਦਾ ਹਿੱਸਾ ਹੋਤਾ ਨਾਮਕ ਪੁਰੋਹਿਤ ਨੂੰ, ਖੱਬਾ ਹਿੱਸਾ ਬ੍ਰਹਮਾ ਨਾਮੀ ਪ੍ਰੋਹਿਤ ਨੂੰ, ਸੱਜੀ ਜੰਘ ਮੈਤਰਾਵਰੁਣ ਨੂੰ, ਖੱਬੀ ਜੰਘ ਬ੍ਰਾਹਮਣਾ ਛੰਸੀ ਨੂੰ, ਮੋਢੇ ਦੇ ਕੋਲ ਦਾ ਸੱਜਾ ਹਿੱਸਾ ਅਧਰਵਯੂ ਨੂੰ ਤੇ ਖੱਬਾ ਹਿੱਸਾ ਮੰਤਰ ਉਚਾਰਣ ਵੇਲੇ ਸਾਥ ਦੇਣ ਵਾਲਿਆਂ ਉਪ ਗਾਤਾ ਪੁਰੋਹਿਤਾਂ ਨੂੰ, ਖੱਬਾ ਮੋਢਾ ਪ੍ਰਤੀਪਸ਼ਤਰ ਨੂੰ, ਸੱਜੀ ਭੁਜਾ ਦੇ ਹੇਠਲਾ ਹਿੱਸਾ ਨੇਸ਼ਟਾ ਨੂੰ, ਖੱਬੀ ਬਾਂਹ ਦੇ ਹੇਠਲਾ ਹਿੱਸਾ ਪੋਤਾ ਨੂੰ, ਸੱਜੀ ਜੰਘ ਦੇ ਉੱਪਰ ਦਾ ਹਿੱਸਾ ਅੱਛਾਵਾਕ ਨੂੰ, ਖੱਬੀ ਜੰਘ ਦੇ ਉੱਪਰ ਦਾ ਹਿੱਸਾ ਅਗਨੀਧਰ ਨੂੰ, ਸੱਜੀ ਬਾਂਹ ਦੇ ਉੱਪਰ ਦਾ ਹਿੱਸਾ ਆਤਰੇਅ ਨੂੰ, ਗੋੜ ਦੀ ਹੱਡੀ ਅਤੇ ਮਸਾਨਾ ਯਜਮਾਨ ਨੂੰ, ਸੱਜਾ ਪੈਰ ਪ੍ਰੀਤੀ ਭੋਜ ਦੇਣ ਵਾਲੇ ਗ੍ਰਹਿਸਥੀ ਨੂੰ, ਖੱਬਾ ਪੈਰ ਪ੍ਰੀਤੀ ਭੋਜ ਦੇਣ ਵਾਲੇ ਗ੍ਰਹਿਸਥੀ ਦੀ ਪਤਨੀ ਨੂੰ ਅਤੇ ਉੱਪਰਲਾ ਹੋਂਠ ਗ੍ਰਹਿਸਥੀ ਤੇ ਉਸਦੀ ਪਤਨੀ ਦੋਹਾਂ ਨੂੰ ਸਾਂਝਾ ਹੀ ਦਿੱਤਾ ਜਾਂਦਾ ਹੈ ਜਿਸਨੂੰ ਗ੍ਰਹਿਸਥੀ ਨੇ ਵੰਡਣਾ ਹੈ।

ਪਸ਼ੂ ਦੀ ਪੂਛ ਪਤਨੀਆਂ ਨੂੰ ਦਿੱਤੀ ਜਾਂਦੀ ਹੈ ਪਰ ਇਹ ਬ੍ਰਾਹਮਣਾ ਨੂੰ ਦੇ ਦੇਣੀ ਚਾਹੀਦੀ ਹੈ। ਗਰਦਨ ਉੱਪਰਲਾ ਮਾਸ ਅਤੇ ਤਿੰਨ ਨਰਮ ਹੱਡੀਆਂ (Gristle) ਗ੍ਰਾਵਸਤੁਤ ਨੂੰ, ਹੋਰ ਤਿੰਨ ਨਰਮ ਹੱਡੀਆਂ ਅਤੇ ਪਿੱਠ ਦੇ ਮੋਟੇ ਹਿੱਸੇ ਦਾ ਅੱਧ ਨੇਤਾ ਨੂੰ, ਗਰਦਨ ਦੇ ਮੋਟੇ ਹਿੱਸੇ ਦਾ ਅੱਧ ਅਤੇ ਖੱਬੇ ਕੰਨ ਦੀ ਲੌਲ ਪਸ਼ੂ ਨੂੰ ਮਾਰਨ ਵਾਲੇ ਨੂੰ ਦੇਣੀ ਚਾਹੀਦੀ ਹੈ ਜੇ ਉਹ ਖੁਦ ਬ੍ਰਾਹਮਣ ਜਾਤ 'ਚੋਂ ਨਾ ਹੋਵੇ ਤਾਂ ਉਸਨੂੰ ਇਹ ਹਿੱਸਾ ਕਿਸੇ ਬ੍ਰਾਹਮਣ ਨੂੰ ਦੇ ਦੇਣਾ ਚਾਹੀਦਾ ਹੈ। ਪਸ਼ੂ ਦਾ ਸਿਰ ਸੁਬ੍ਰਾਹਮੰਨਿਆ ਨੂੰ ਤੇ ਚਮੜੀ ਵੀ ਉਸ ਸੁਬ੍ਰਾਹਮੰਨਿਆ ਨੂੰ ਜਿਸਨੇ ਕਿਹਾ ਸੀ ਸਵ:ਸੁਤਿਆਮ (ਕੱਲ੍ਹ ਨੂੰ ਸੋਮ ਯੱਗ ਦੇ ਸਮੇਂ)- ਦੇਣੀ ਚਾਹੀਦੀ ਹੈ। ਸੋਮ ਯੱਗ ਵਿੱਚ ਬਲੀ ਚੜ੍ਹਾਏ ਪਸ਼ੂ ਦਾ ਇਲਾ ( ਯੱਗ ਸਬੰਧੀ ਖੁਰਾਕ ) ਨਾਲ ਸਬੰਧਤ ਹਿੱਸਾ ਸਭ ਪ੍ਰੋਹਿਤਾਂ ਦਾ ਸਾਂਝਾ ਹੈ, ਪਰ ਹੋਤਾ ਦਾ ਇਸ ਵਿੱਚ ਭਾਗ ਜ਼ਰੂਰੀ ਨਹੀਂ।

ਬਲੀ ਚੜ੍ਹਾਏ ਪਸ਼ੂ ਦੇ ਇਨ੍ਹਾਂ ਸਭ ਟੁਕੜਿਆਂ ਦੀ ਸੰਖਿਆ 36 ਹੈ। ਹਰ ਟੁਕੜਾ ਯੱਗ ਕਰਨ ਲਈ ਵਰਤੇ ਜਾਣ ਵਾਲੇ ਮੰਤਰਾਂ ਦੇ ਇੱਕ ਪਦ ( ਚਰਨ ) ਦਾ ਪ੍ਰਤੀਕ ਹੈ। ਬ੍ਰਿਹਤੀ ਛੰਦ ਵਿੱਚ 36 ਅੱਖਰ ਹੁੰਦੇ ਹਨ ਅਤੇ ਦਿਵਯ (Heavenly Worlds) ਬ੍ਰਿਹਤੀ ਸੁਭਾ ਦੀ ਹੈ। ਇਸ ਤਰ੍ਹਾਂ ਜਾਨਵਰ ਨੂੰ 36 ਹਿੱਸਿਆਂ ਵਿੱਚ ਵੰਡਕੇ ਉਹ ਇਸ ਅਤੇ ਅਗਲੇ ਜਹਾਨ ਵਿੱਚ ਜੀਵਨ ਪ੍ਰਾਪਤ ਹਨ ਅਤੇ ਇਸਦੇ ਅਗਲੇ ਜਹਾਨ 'ਚ ਸਥਾਪਿਤ ਹੋਕੇ ਉਹ ਉੱਥੇ ਤੁਰਦੇ ਹਨ।

ਜੇ ਉਪਰੋਕਤ ਤਰੀਕੇ ਨਾਲ ਯੱਗ 'ਚ ਬਲੀ ਪਸ਼ ਦੇ ਵੰਡੇ ਪਾਉਂਦੇ ਹਨ, ਉਨ੍ਹਾਂ ਲਈ ਉਹ (ਪਸ਼ੂ ਦੇ ਵੰਡੇ) ਸਵਰਗ ਦੀਆਂ ਪੌੜੀਆਂ ਬਣ ਜਾਂਦੇ ਹਨ। ਜੇ ਉਪਰੋਕਤ ਤਰੀਕੇ ਨਾਲ ਉਸਨੂੰ ਨਹੀਂ ਵੰਡਦੇ, ਉਹ ਆਪਣੀ ਮਾਸ ਖਾਣ ਦੀ ਲਾਲਸਾ ਨੂੰ ਪੂਰੀ ਕਰਨ ਲਈ ਪਸ਼ੂ ਨੂੰ ਮਾਰਨ ਵਾਲੇ ਗੁੰਡੇ ਤੇ ਸ਼ਰਾਰਤੀ ਹਨ। ਬਲੀ ਚੜ੍ਹਾਏ ਪਸ਼ੂ ਨੂੰ ਇਵੇਂ ਵੰਡਣ ਦੀ ਕਾਢ ਸਰੋਤ ਦੇ ਪੁੱਤਰ ਦੇਵ ਭਾਗ ਨੇ ਕੱਢੀ ਸੀ, ਜਦ ਉਹ ਇਸ ਸੰਸਾਰ ਨੂੰ ਛੱਡਕੇ ਜਾ ਰਿਹਾ ਸੀ, ਉਸਨੇ ਇਹ ਗੱਲ ਕਿਸੇ ਨੂੰ ਨਹੀਂ ਦੱਸੀ। ਪਰ ਇੱਕ ਅਲੌਕਿਕ ਪ੍ਰਾਣੀ-ਦੇਵਦੂਤ ਨੇ ਬਭਰੂ ਦੇ ਪੁੱਤਰ ਗਿਰਿਜਾ ਨੂੰ ਇਹ ਸਾਰੀ ਗੱਲ ਦੱਸ ਦਿੱਤੀ। ਉਸ ਸਮੇਂ ਤੋਂ ਲੋਕ ਇਸਦਾ ਅਧਿਐਨ ਕਰਦੇ ਹਨ"।

ਐਤਰੇਅ ਬ੍ਰਾਹਮਣ ਵਿੱਚ ਜੋ ਕੁੱਝ ਕਿਹਾ ਗਿਆ ਹੈ ਉਸ ਨਾਲ ਦੋ ਗੱਲਾਂ ਸਾਫ ਤੌਰ 'ਤੇ ਸਾਹਮਣੇ ਆਉਂਦੀਆਂ ਹਨ, ਇੱਕ ਤਾਂ ਇਹ ਕਿ ਬਲੀ ਚੜ੍ਹਾਏ ਪਸ਼ੂ ਦੇ ਸਾਰੇ ਦੇ ਸਾਰੇ ਮਾਸ ਨੂੰ ਬ੍ਰਾਹਮਣ ਹੀ ਸਾਂਭ ਲੈਂਦੇ ਸਨ। ਉਹ ਇੱਕ ਛੋਟੇ ਜਿਹੇ ਟੁਕੜੇ ਤੋਂ ਛੁੱਟ ਹੋਰ ਕੁੱਝ ਵੀ ਯਜਮਾਨ ਨੂੰ (ਯੱਗ ਕਰਵਾਉਣ ਵਾਲੇ ਨੂੰ) ਨਹੀਂ ਸਨ ਦਿੰਦੇ। ਦੂਜੀ ਗੱਲ ਇਹ ਕਿ ਯੱਗ ਵਿੱਚ ਪਸ਼ੂ ਨੂੰ ਮਾਰਨ ਲਈ ਬ੍ਰਾਹਮਣ ਹੀ ਕਸਾਈ ਦਾ ਕੰਮ ਕਰਦੇ ਸਨ। ਸਿਧਾਂਤਕ ਤੌਰ 'ਤੇ ਬ੍ਰਾਹਮਣਾਂ ਨੂੰ ਬਲੀ ਚੜ੍ਹਾਏ ਪਸ਼ੂ ਦਾ ਮਾਸ ਨਹੀਂ ਖਾਣਾ ਚਾਹੀਦਾ ਕਿਉਂਕਿ ਯੱਗ ਦਾ ਭੌਤਿਕ ਸਿਧਾਂਤ ਇਹ ਹੈ ਕਿ ਆਦਮੀ ਦੇਵਤਿਆਂ ਦ ਪ੍ਰਤੀ ਆਪਣੇ-ਆਪਨੂੰ ਬਲੀ ਚੜ੍ਹਾਉਂਦਾ ਹੈ, ਉਹ ਆਪਣੀ ਜਾਨ ਬਚਾਉਣ ਲਈ ਹੀ ਆਪਣੀ ਬਜਾਇ ਪਸ਼ੂ ਦੀ ਬਲੀ ਚੜ੍ਹਾਉਂਦਾ ਹੈ, ਇਸਦਾ ਮਤਲਬ ਇਹ ਹੋਇਆ ਕਿ ਜੋ ਬਲੀ ਚੜ੍ਹਾਏ ਪਸ਼ੂ ਦਾ ਮਾਸ ਖਾਂਦਾ ਹੈ, ਉਹ ਆਦਮੀ ਦਾ ਹੀ ਮਾਸ ਖਾਂਦਾ ਹੈ ਕਿਉਂਕਿ ਉਹ ਪਸ਼ੂ ਆਦਮੀ ਦੀ ਥਾਂ ਹੀ ਮਾਰਿਆ ਜਾਂਦਾ ਹੈ। ਇਹ ਗੱਲ ਬ੍ਰਾਹਮਣਾਂ ਦੇ ਸੁਆਰਥ ਦੇ ਇੱਕ ਦਮ ਉਲਟ ਸੀ,



ਉਹ ਤਾਂ ਬਲੀ ਚੜ੍ਹਾਏ ਪਸ਼ੂ ਦਾ ਸਾਰੇ ਦਾ ਸਾਰਾ ਮਾਸ ਹੜੱਪਣਾ ਚਾਹੁੰਦੇ ਸਨ, ਐਤਰੇਅ ਬ੍ਰਾਹਮਣ ਨੇ ਜਦ ਦੇਖਿਆ ਕਿ ਇਸ ਮਤ ਨੂੰ ਸਵੀਕਾਰਨ ਨਾਲ ਬ੍ਰਾਹਮਣਾਂ ਦੇ ਹੱਥੋਂ ਬਲੀ ਚੜ੍ਹਾਏ ਪਸ਼ੂ ਦਾ ਮਾਸ ਦੇ ਖੁੱਸਣ ਦਾ ਖਤਰਾ ਹੈ ਤਾਂ ਉਸਨੇ ਇਸ ਮਤ ਨੂੰ ਸਿੱਧੇ ਤੌਰ 'ਤੇ ਅਸਵੀਕਾਰ ਕਰਕੇ ਇਸਨੂੰ ਖੁਰਦ-ਬੁਰਦ ਕਰਨ ਦੇ ਢੰਗ ਨਾਲ ਇਸਦੀ ਵਿਆਖਿਆ ਕੀਤੀ।

"ਜੋ ਆਦਮੀ ਯੱਗ ਦੇ ਰਹੱਸਿਆਂ ਵਿੱਚ ਦੀਕਸ਼ਿਤ ਹੁੰਦਾ ਹੈ ਉਹ ਆਪਣੇ-ਆਪ ਦੀ ਸਭ ਦੇਵਤਿਆਂ ਦੇ ਪ੍ਰਤੀ ਬਲੀ ਦਿੰਦਾ ਹੈ। ਅਗਨੀ ਅਤੇ ਸੋਮ ਸਭ ਦੇਵਤਿਆਂ ਦੇ ਪ੍ਰਤੀਨਿਧ ਹਨ । ਜਦ ਯਜਮਾਨ -ਭਾਵ ਯੱਗ ਕਰਵਾਉਣ ਵਾਲਾ-ਅਗਨੀ ਤੇ ਸੋਮ ਲਈ ਪਸ਼ੂ ਦੀ ਬਲੀ ਦਿੰਦਾ ਹੈ, ਉਹ ਆਪਣੇ-ਆਪਨੂੰ ਬਲੀ ਚੜ੍ਹਾਏ ਜਾਣ ਤੋਂ ਬਚਾ ਲੈਂਦਾ ਹੈ।

ਇੰਨ੍ਹਾਂ ਸਭ ਗੱਲਾਂ ਦੇ ਹੁੰਦਿਆਂ ਹੁਣ ਇਹ ਸਿੱਧ ਕਰਨ ਲਈ ਕਿਸੇ ਹੋਰ ਪ੍ਰਮਾਣ ਦੀ ਜ਼ਰੂਰਤ ਨਹੀਂ ਕਿ ਬ੍ਰਾਹਮਣ ਨਾ ਸਿਰਫ ਗਊ ਮਾਸ ਖਾਂਦੇ ਸਗੋਂ ਕਸਾਈ ਦਾ ਕੰਮ ਵੀ ਕਰਦੇ ਸਨ।

ਸਵਾਲ ਉਠਦਾ ਹੈ, ਫਿਰ ਬ੍ਰਾਹਮਣਾਂ ਨੇ ਪੈਂਤਰਾ ਕਿਉਂ ਬਦਲਿਆ ? ਅਸੀਂ ਉਨ੍ਹਾਂ ਦੇ ਪੈਂਤਰਾ ਬਦਲਣ ਦੀ ਗੱਲ ਨੂੰ ਦੋ ਹਿੱਸਿਆਂ 'ਚ ਵੰਡਕੇ ਵਿਚਾਰ ਕਰਾਂਗੇ। ਪਹਿਲਾ ਹਿੱਸਾ ਹੈ, ਉਹਨਾਂ ਗਊ ਮਾਸ ਖਾਣਾ ਕਿਉਂ ਛੱਡਿਆ?

ਜਿਵੇਂ ਕਿ ਉੱਪਰ ਦਿਖਾਇਆ ਜਾ ਚੁੱਕਿਆ ਹੈ, ਅਸ਼ੋਕ ਨੇ ਗਊ ਹੱਤਿਆ ਨੂੰ ਕਦੇ ਵੀ ਕਾਨੂੰਨਨ ਬੰਦ ਨਹੀਂ ਕੀਤਾ ਸੀ, ਜੇ ਉਸਨੇ ਬੰਦ ਕੀਤਾ ਵੀ ਹੁੰਦਾ ਤਾਂ ਬ੍ਰਾਹਮਣਾਂ ਨੇ ਇੱਕ ਬੋਧੀ ਰਾਜੇ ਦੇ ਕਾਨੂੰਨ ਕਿੱਥੇ ਮੰਨਣੇ ਸਨ।

ਕੀ ਮਨੂੰ ਨੇ ਗਊ ਹੱਤਿਆ ਦਾ ਨਿਸ਼ੇਧ ਕੀਤਾ? ਜੇ ਉਸ ਨੇ ਕੀਤਾ ਤਾਂ ਉਹ ਬ੍ਰਾਹਮਣਾਂ ਲਈ ਮੰਨਣ ਯੋਗ ਹੋਵੇਗਾ ਤੇ ਉਨ੍ਹਾਂ ਦੇ ਪੈਂਤਰਾ ਬਦਲਣ ਦੀ ਉੱਚਿਤ ਵਿਆਖਿਆ ਵੀ ਕਰੇਗਾ।

ਮਨੂੰ ਸਮਰਿਤੀ ਵਿੱਚ ਅਜਿਹੇ ਸਲੋਕ ਹਨ ਜਿਹਨਾਂ ਤੋਂ ਸਿੱਧ ਹੁੰਦਾ ਹੈ ਕਿ ਉਹ ਗਊ ਮਾਸ ਖਾਣ ਦੀ ਮਨਾਹੀ ਨਹੀਂ ਕਰਦੀ, ਇਸ ਸਬੰਧ ਵਿੱਚ ਤੀਸਰੇ ਅਧਿਆਇ ਦੇ ਤੀਸਰੇ ਸ਼ਲੋਕ ਦਾ ਹਵਾਲਾ ਦਿੱਤਾ ਜਾ ਸਕਦਾ ਹੈ। ਉਹ ਸ਼ਲੋਕ ਇਸ ਪ੍ਰਕਾਰ ਹੈ:

ਜੋ ਆਪਣੀ ਜਾਤ ਦੇ ਨਿਯਮਾਂ ਦਾ ਪਾਲਣ ਕਰਨ ਵਿੱਚ ਪ੍ਰਸਿੱਧ ਹੋਵੇ, ਜੋ ਧਾਰਮਿਕ ਖੇਤਰ 'ਚ ਮਸ਼ਹੂਰ ਹੋਵੇ, ਜਿਸਨੇ ਆਪਣੇ ਪਿਤਾ ਤੋਂ ਵੇਦ ਪੜ੍ਹੇ ਹੋਣ- ਉਸਨੂੰ ਚੰਗੇ ਆਸਨ ਤੇ ਬਿਠਾਕੇ ਤੇ ਉਸਦੇ ਗਲ 'ਚ ਮਾਲਾ ਪਾਕੇ, ਉਸ ਦੀ ਗਊ (ਮਧੂਪਰਕ) ਨਾਲ ਪੂਜਾ ਕਰਨੀ ਚਾਹੀਦੀ ਹੈ (3/3)

ਪ੍ਰਸ਼ਨ ਉਠਦਾ ਹੈ ਕਿ ਮਨੂੰ ਸਨਾਤਕ ਨੂੰ ਗਊ ਦੇਣ ਦੀ ਸਿਫਾਰਿਸ਼ ਕਿਉਂ ਕਰਦਾ ਹੈ। ਇਸਦਾ ਉੱਤਰ ਸਪਸ਼ਟ ਹੀ ਹੈ- ਇਸ ਲਈ ਕਿ ਉਹ ਮਧੂਪਰਕ ਬਣ ਸਕੇ। ਅਜਿਹੀ ਹਾਲਤ ਵਿੱਚ ਇਹੋ ਸਿੱਟਾ ਨਿਕਲਦਾ ਹੈ ਕਿ ਮਨੂੰ ਨੂੰ ਇਸ ਚੀਜ਼ ਦਾ ਗਿਆਨ ਸੀ ਕਿ ਬ੍ਰਾਹਮਣ ਗਊ ਮਾਸ ਛਕਦੇ ਹਨ ਤੇ ਉਸਨੇ ਉਨ੍ਹਾਂ ਨੂੰ ਮਨ੍ਹਾਂ ਨਹੀਂ ਕੀਤਾ।

ਇੱਕ ਦੂਜਾ ਹਵਾਲਾ ਉਸ ਚਰਚਾ ਦਾ ਦਿੱਤਾ ਜਾ ਸਕਦਾ ਹੈ ਜਿਸ ਵਿੱਚ ਮਨੂੰ ਨੇ ਉਨ੍ਹਾਂ ਪਸ਼ੂਆਂ ਦਾ ਜ਼ਿਕਰ ਕੀਤਾ ਹੈ ਜਿੰਨ੍ਹਾਂ ਦਾ ਮਾਸ ਖਾਧਾ ਜਾ ਸਕਦਾ ਹੈ ਤੇ ਜਿੰਨ੍ਹਾਂ ਦਾ ਨਹੀਂ। ਮਨੂੰ ਸਮਰਿਤੀ ਦੇ ਪੰਜਵੇਂ ਅਧਿਆਇ ਦੇ 18 ਵੇਂ ਸ਼ਲੋਕ ਵਿੱਚ ਉਸਨੇ ਕਿਹਾ ਹੈ :

ਪੰਜ ਨਹੁੰਆਂ ਵਾਲਿਆਂ ਚੋਂ ਸੇਹ, ਕੰਡੇਰਨਾ, ਗੋਹ, ਗੰਡਾ, ਕੱਛੂ, ਸੈਹਾ ਅਤੇ ਇੱਕ ਪਾਸੇ ਦੰਦਾਂ ਵਾਲਿਆਂ 'ਚੋਂ ਉੱਠ ਨੂੰ ਛੱਡਕੇ ਬਾਕੀ ਸਭ ਘਰੋਗੀ ਪਸ਼ੂ ਖਾਣ ਯੋਗ ਹਨ। (5/18)

ਇਸ ਸ਼ਲੋਕ 'ਚ ਮਨੂੰ ਅਜਿਹੇ ਘਰੋਗੀ ਪਸ਼ੂਆਂ ਦਾ ਮਾਸ ਖਾਣ ਦੀ ਆਗਿਆ ਦਿੰਦਾ ਹੈ ਜਿੰਨ੍ਹਾਂ ਦੇ ਜਬਾੜੇ 'ਚ ਇੱਕ ਪਾਸੇ ਹੀ ਦੰਦ ਹੁੰਦੇ ਹਨ। ਅਜਿਹੇ ਪਸ਼ੂਆਂ 'ਚੋਂ ਉਸਨੇ ਸਿਰਫ ਉੱਠ ਨੂੰ ਨਾ ਖਾਣ ਦੀ ਗੱਲ ਕਹੀ ਹੈ। ਉਸਨੇ ਗਊ ਨੂੰ ਖਾਣ ਦੀ ਗੱਲ ਨਹੀਂ ਕੀਤੀ। ਇਸਦਾ ਸਪੱਸ਼ਟ ਅਰਥ ਹੈ ਕਿ ਮਨੂੰ ਨੂੰ ਗਊ ਮਾਸ ਖਾਣ ਤੋਂ ਕੋਈ ਇਤਰਾਜ਼ ਨਹੀਂ ਸੀ।

ਮਨੂੰ ਨੇ ਗਊ ਹੱਤਿਆ ਨੂੰ ਅਪਰਾਧ ਨਹੀਂ ਮੰਨਿਆ। ਉਸਨੇ ਦੋ ਤਰ੍ਹਾਂ ਦੇ ਪਾਪਾਂ ਦਾ ਜ਼ਿਕਰ ਕੀਤਾ ਹੈ- 1: ਵੱਡੇ ਪਾਪ, 2: ਛੋਟੇ ਪਾਪ। ਵੱਡੇ ਪਾਪਾਂ ਨੂੰ ਉਸਨੇ "ਮਹਾਂਪਾਤਕ" ਕਿਹਾ ਹੈ, ਤੇ ਛੋਟੇ ਪਾਪਾਂ ਨੂੰ "ਉਪ-ਪਾਤਕ"। "ਮਹਾਂਪਾਤਕ ਇਹ ਹਨ:

"ਬ੍ਰਾਹਮਣ ਦੀ ਹੱਤਿਆ, ਸ਼ਰਾਬਨੋਸ਼ੀ, ਚੋਰੀ, ਗੁਰੂ ਦੀ ਪਤਨੀ ਨਾਲ ਵਿਭਚਾਰ ਅਤੇ ਪਾਪੀਆਂ ਦਾ ਸੰਗ ਕਰਨਾ- ਇਹ ਪੰਜ ਮਹਾਂਪਾਤਕ ਹਨ" (11/54)

"ਉਪ ਪਾਤਕ" ਕੁੱਝ ਇਹ ਹਨ:

" ਗਊ ਹੱਤਿਆ, ਉਨ੍ਹਾਂ ਵਿਅਕਤੀਆਂ ਤੋਂ ਯੱਗ ਕਰਾਉਣਾ ਜੋ ਜਾਤੀ ਜਾਂ ਕਰਮ ਦੇ ਪੱਖੋਂ ਦੂਸ਼ਿਤ ਹੋਣ (ਭਾਵ ਜਿੰਨ੍ਹਾਂ ਦੀ ਜਾਤੀ ਜਾਂ ਜਿੰਨ੍ਹਾਂ ਦਾ ਕਿਰਦਾਰ ਚੰਗਾ ਨਾ ਹੋਵੇ) ,ਪਰਾਈ ਇਸਤਰੀ ਨਾਲ ਭੋਗ ਵਿਲਾਸ ਕਰਨਾ, ਆਪਣੇ- ਆਪਨੂੰ ਵੇਚਣਾ, ਗੁਰੂ ਤੇ ਮਾਤਾ-ਪਿਤਾ ਦੀ ਸੇਵਾ ਨਾ ਕਰਨੀ, ਅਧਿਐਨ (ਵੇਦਾਂ ਦਾ ) ਨਾ ਕਰਨਾ, ਯੱਗ ਆਦਿ ਨਾ ਕਰਨਾ ਅਤੇ ਪੁੱਤਰ ਦਾ ਪਾਲਣ ਪੋਸਣ ਨਾ ਕਰਨਾਂ........ਇਹ ਉਪ ਪਾਤਕ ਹਨ," (11/59)

ਇਸਤੋਂ ਸਪਸ਼ਟ ਹੈ ਕਿ ਮਨੂੰ ਦੀ ਨਜ਼ਰ ਵਿੱਚ ਗਊ ਹੱਤਿਆ ਸਿਰਫ ਇੱਕ ਮਾਮੂਲੀ ਜਿਹਾ ਪਾਪ ਸੀ -ਉਪ ਪਾਤਕ ਛੋਟਾ ਪਾਪ। ਗਊ ਹੱਤਿਆ ਛੋਟਾ ਪਾਪ ਵੀ ਤਾਂ ਸੀ ਜੇ ਇਹ ਹੱਤਿਆਂ ਬਿਨਾਂ

ਕਿਸੇ ਉੱਚਿਤ ਅਤੇ ਸੰਤੋਸ਼ਜਨਕ ਕਾਰਨ ਦੇ ਹੋਵੇ। ਜੇ ਇਹ ਹੱਤਿਆ ਉੱਚਿਤ ਕਾਰਨ ਤੋਂ ਬਿਨਾਂ ਵੀ ਹੋਵੇ ਤਾਂ ਵੀ ਇਹ ਕੋਈ ਬਹੁਤ ਘ੍ਰਿਣਤ ਤੇ ਬੁਰਾ ਕੰਮ ਨਹੀਂ ਸੀ। ਰਿਸ਼ੀ ਯਾਜਨਵਲਕਿਆ ਦਾ ਵੀ ਇਹੋ ਵਿਚਾਰ ਸੀ। (ਯਾਜਨਵਲਕਿਆ ਸਮਰਿਤੀ,3/227 ਅਤੇ 234)

ਇਸ ਸਭਤੋਂ ਇਹੋ ਸਿੱਧ ਹੁੰਦਾ ਹੈ ਕਿ ਬ੍ਰਾਹਮਣ ਪੀੜ੍ਹੀ ਦਰ ਪੀੜ੍ਹੀ ਗਊ ਮਾਸ ਛਕਦੇ ਰਹੇ। ਉਨ੍ਹਾਂ ਖਾਣਾ ਕਿਉਂ ਛੱਡਿਆ ? ਉਹ ਇਕਦਮ ਬਿਲਕੁਲ ਉਲਟ ਗਏ। ਉਨ੍ਹਾਂ ਸਿਰਫ ਗਊ ਮਾਸ ਖਾਣਾ ਹੀ ਨਹੀਂ ਛੱਡਿਆ ਸਗੋਂ ਉਨ੍ਹਾਂ ਹਰ ਤਰ੍ਹਾਂ ਦਾ ਮਾਸ ਖਾਣਾ ਛੱਡ ਦਿੱਤਾ , ਉਹ ਸ਼ਾਕਾਹਾਰੀ, ਵੈਸ਼ਣੂ ਬਣ ਗਏ। ਇਹ ਇੱਕੋ ਸਮੇਂ ਦੋ ਕ੍ਰਾਂਤੀਆਂ ਹੋ ਗਈਆਂ। ਜਿਵੇਂ ਕਿ ਪਹਿਲਾਂ ਦਿਖਾਇਆ ਗਿਆ ਹੈ ਉਨ੍ਹਾਂ ਇਹ ਆਪਣੇ ਤੱਬੀ ਕਾਨੂੰਨਦਾਨ ਮਨੂੰ ਦੀਆਂ ਸਿਖਿਆਵਾਂ ਦੇ ਕਾਰਨ ਨਹੀਂ ਕੀਤਾ, ਫਿਰ ਬ੍ਰਾਹਮਣਾ ਨੇ ਅਜਿਹਾ ਕਿਉਂ ਕੀਤਾ? ਕੀ ਉਨ੍ਹਾਂ ਅਜਿਹਾ ਕਿਸੇ ਸਿਧਾਂਤ ਕਰਕੇ ਕੀਤਾ ਜਾਂ ਫਿਰ ਇਹ ਉਨ੍ਹਾਂ ਦੀ ਯੁੱਧ ਨੀਤੀ ਸੀ।

ਇਸ ਪ੍ਰਸ਼ਨ ਦੇ ਦੋ ਉੱਤਰ ਹਨ। ਪਹਿਲਾ ਤਾਂ ਇਹ ਕਿ ਇਹ ਉਸ ਅਦਵੈਤ ਫਲਸਫੇ ਦਾ ਸਿੱਟਾ ਸੀ ਜਿਸਦੀ ਸਿੱਖਿਆ ਹੈ ਕਿ ਸਾਰੇ ਸੰਸਾਰ ਵਿੱਚ ਇੱਕੋ ਬ੍ਰਹਮ (ਪ੍ਰਮਾਤਮਾ) ਵਿਆਪਤ ਹੈ ਅਤੇ ਇਸੇ ਕਰਕੇ ਸਾਰਾ ਜੀਵਨ ਉਹ ਚਾਹੇ ਇਨਸਾਨੀ ਹੋਵੇ ਜਾਂ ਹੈਵਾਨੀ (ਪਸ਼ੂ) ਪਵਿੱਤਰ ਹੈ, ਉਸਨੂੰ ਨਸ਼ਟ ਨਹੀਂ ਕਰਨਾ ਚਾਹੀਦਾ। ਸਾਫ ਹੈ ਕਿ ਇਹ ਵਿਆਖਿਆ ਸੰਤੋਸ਼ਜਨਕ ਨਹੀਂ ਹੈ ਕਿਉਂਕਿ ਇਸਦਾ ਅਸਲੀਅਤ ਨਾਲ ਕੋਈ ਮੇਲ ਨਹੀਂ। ਵੇਦਾਂਤ ਸੂਤਰ ਜੋਕਿ ਅਦਵੈਤ ਫਲਸਫੇ ਦਾ ਗ੍ਰੰਥ ਹੈ, ਸਾਰੇ ਸੰਸਾਰ ਵਿੱਚ ਫੈਲੇ ਇੱਕੋ ਬ੍ਰਹਮ ਦੀ ਗੱਲ ਤਾਂ ਕਰਦਾ ਹੈ ਪਰ ਉਸ ਵਿੱਚ ਯੱਗਾਂ 'ਚ ਪਸ਼ੂਆਂ ਨੂੰ ਮਾਰਨ ਦੀ ਮਨਾਹੀ ਨਹੀਂ ਹੈ। ਵੇਦਾਂਤ ਸੂਤਰ ਦੇ ਦੂਜੇ ਅਧਿਆਇ ਦੇ 28ਵੇਂ ਸੂਤਰ ਤੋਂ ਇਹ ਗੱਲ ਪੂਰੀ ਤਰ੍ਹਾਂ ਸਪਸ਼ਟ ਹੈ। ਦੂਜੀ ਗੱਲ ਇਹ ਹੈ ਕਿ ਜੇ ਗਊ ਮਾਸ ਖਾਣਾ ਛੱਡਣ ਨੂੰ ਅਦਵੈਤ ਫਲਸਫੇ ਨੂੰ ਅਮਲ'ਚ ਲਿਆਉਣ ਦਾ ਸਿੱਟਾ ਕਿਹਾ ਜਾਵੇ ਤਾਂ ਫਿਰ ਪ੍ਰਸ਼ਨ ਉਠਦਾ ਹੈ ਕਿ ਕੀ ਸਿਰਫ ਗਊ ਨੂੰ ਨਾ ਮਾਰਨਾ ਹੀ ਅਦਵੈਤ ਫਲਸਫਾ ਸੀ? ਬੱਕਰੇ ਆਦਿ ਦੂਜੇ ਪਸ਼ੂਆਂ ਨੂੰ ਯੱਗਾਂ'ਚ ਕਿਉਂ ਮਾਰਿਆ ਜਾਂਦਾ ਰਿਹਾ? ਜੇ ਸਭ ਹੈਵਾਨਾਂ ਵਿੱਚ ਇੱਕੋ ਬ੍ਰਹਮ ਸੀ ਤਾਂ ਫਿਰ ਦੂਜੇ ਜਨਵਰਾਂ ਦੀ ਬਲੀ ਦੇਣੀ ਕਿਉਂ ਨਾ ਰੁਕੀ? ਬ੍ਰਹਮ ਦੀ ਸਭ ਜਗ੍ਹਾ ਹੋਂਦ ਨੇ ਗਊ ਤੋਂ ਛੁੱਟ ਦੂਜੇ ਪਸ਼ੂਆਂ ਨੂੰ ਮਾਰਨੋ ਕਿਉਂ ਨਾ ਰੋਕਿਆ?

ਇਸਦੀ ਇੱਕ ਹੋਰ ਵਿਆਖਿਆ ਦਿੱਤੀ ਜਾਂਦੀ ਹੈ। ਉਸਦੇ ਅਨੁਸਾਰ ਬ੍ਰਾਹਮਣਾਂ ਦੇ ਜੀਵਨ ਵਿੱਚ ਆਏ ਇਸ ਪਰਿਵਰਤਨ ਦਾ ਕਾਰਨ ਆਤਮਾ ਦਾ ਮੁੜ ਜਨਮ ਲੈਣ ਦਾ ਸਿਧਾਂਤ ਹੈ। ਪਰ ਇਸ ਵਿਆਖਿਆ ਦਾ ਵੀ ਅਸਲੀਅਤ ਨਾਲ ਕੋਈ ਸਬੰਧ ਨਹੀਂ। ਬ੍ਰਿਹਦਾਰੰਨਿਅਕ ਉਪਨਿਸ਼ਦ ਵਿੱਚ ਆਤਮਾ ਦੇ ਮੁੜ ਜਨਮ ਲੈਣ ਦਾ ਸਿਧਾਂਤ ਹੈ। ਫਿਰ ਵੀ ਉਸਦਾ ਕਹਿਣਾ ਹੈ ਕਿ ਜੇ ਆਦਮੀ ਇਹ ਚਾਹੁੰਦਾ ਹੈ ਕਿ ਮੇਰੇ ਬੁੱਧੀਮਾਨ ਪੁੱਤਰ ਉਤਪੰਨ ਹੋਵੇ ਤਾਂ ਉਸਨੂੰ ਚਾਹੀਦਾ ਹੈ ਕਿ ਉਹ ਸਾਨ੍ਹ ਜਾਂ ਬਲਦ ਦੇ ਮਾਸ ਵਿੱਚ ਚੌਲ ਅਤੇ ਘਿਉ ਮਿਲਾਕੇ ਖਾਵੇ। ਦੂਜੇ ਇਸਦਾ ਕੀ ਕਾਰਨ ਹੈ ਕਿ ਉਪਨਿਸ਼ਦਾਂ'ਚ ਵਰਣਿਤ ਇਸ ਸਿਧਾਂਤ ਦਾ ਮਨੂੰ ਦੇ ਸਮੇਂ ਭਾਵ 400 ਸਾਲ ਬਾਅਦ ਤਕ ਵੀ ਬ੍ਰਾਹਮਣਾਂ ਦੇ ਆਚਰਨ (ਅਮਲ) ਤੇ ਕੋਈ ਪ੍ਰਭਾਵ ਨਹੀਂ ਪਿਆ। ਤੀਜੇ, ਜੇ ਆਤਮਾ ਦੇ ਮੁੜ ਜਨਮ ਲੈਣ ਦੇ ਸਿਧਾਂਤ ਦੇ ਕਾਰਨ ਬ੍ਰਾਹਮਣ ਸ਼ਾਕਾਹਾਰੀ ਬਣੇ ਤਾਂ ਗੈਰ ਬ੍ਰਾਹਮਣ ਕਿਉਂ ਨਾ ਬਣੇ?

ਮੇਰਾ ਖਿਆਲ ਹੈ ਕਿ ਬ੍ਰਾਹਮਣਾਂ ਨੇ ਜੋ ਗਊ ਮਾਸ ਖਾਣਾ ਛੱਡਿਆ ਅਤੇ ਉਹ ਜੋ ਗਊ ਪੂਜਕ ਬਣੇ, ਇਹ ਸਭ ਉਨ੍ਹਾਂ ਦੀ ਯੁੱਧਨੀਤੀ ਦਾ ਅੰਗ ਸੀ। ਇਸ ਗਊ ਪੂਜਾ ਦਾ ਰਾਜ ਬੋਧੀਆਂ ਅਤੇ ਬ੍ਰਾਹਮਣਾਂ ਦੇ ਸੰਘਰਸ਼ ਅਤੇ ਉਨ੍ਹਾਂ ਤਰੀਕਿਆਂ'ਚ ਖੋਜਣਾ ਹੋਵੇਗਾ ਜੋ ਬੋਧੀਆਂ ਦੇ ਮੁਕਾਬਲੇ'ਚ ਬਾਜ਼ੀ ਮਾਰ ਲੈ ਜਾਣ ਲਈ ਬ੍ਰਾਹਮਣਾਂ ਨੇ ਅਪਣਾਏ ਸਨ। ਬੋਧੀਆਂ ਤੇ ਬ੍ਰਾਹਮਣਾਂ ਦਾ ਸੰਘਰਸ਼ ਭਾਰਤੀ ਇਤਿਹਾਸ ਦੀ ਇੱਕ ਫੈਸਲਾਕੁਨ ਘਟਨਾ ਹੈ। ਇਸ ਸਚਾਈ ਨੂੰ ਮੰਨੇਂ ਬਿਨਾ ਹਿੰਦੂ ਧਰਮ ਦੇ ਕੁੱਝ ਅੰਗਾਂ ਦੀ ਵਿਆਖਿਆ ਹੋ ਹੀ ਨਹੀਂ ਸਕਦੀ। ਬਹੁਤ ਦੁੱਖ ਦੀ ਗੱਲ ਹੈ ਕਿ ਭਾਰਤੀ ਇਤਿਹਾਸ ਦੇ ਵਿਦਿਆਰਥੀਆਂ ਨੇ ਬੋਧੀਆਂ ਤੇ ਬ੍ਰਾਹਮਣਾਂ ਦੇ ਸੰਘਰਸ਼ ਦੇ ਮਹੱਤਵ ਨੂੰ ਸਮਝਣ ਦੀ ਕੋਸ਼ਿਸ਼ ਨਹੀਂ ਕੀਤੀ। ਉਹ ਇਹ ਤਾਂ ਜਾਣਦੇ ਹਨ ਕਿ ਬ੍ਰਾਹਮਣਵਾਦ ਨਾਂ ਦੀ ਚੀਜ਼ ਰਹੀ ਹੈ ਪਰ ਉਹ ਇਸ ਗੱਲੋਂ ਬਿਲਕੁਲ ਹੀ ਕੋਰੇ ਜਾਪਦੇ ਹਨ ਕਿ ਇਹ ਦੋਵੇਂ (ਬੋਧੀ ਤੇ ਬ੍ਰਾਹਮਣ ) ਕੋਈ 400 ਸਾਲ ਇੱਕ ਦੂਜੇ ਨੂੰ ਹਰਾਉਣ ਲਈ ਸੰਘਰਸ਼ ਕਰਦੇ ਰਹੇ ਅਤੇ ਭਾਰਤੀ ਧਰਮ, ਸਮਾਜ ਤੇ ਰਾਜਨੀਤੀ ਤੇ ਇਸਦੀ ਅਮਿੱਟ ਛਾਪ ਮੌਜੂਦ ਹੈ।

ਇੱਥੇ ਉਸ ਸਾਰੇ ਸੰਘਰਸ਼ ਦੀ ਕਹਾਣੀ ਲਿਖਣ ਦਾ ਮੌਕਾ ਨਹੀਂ, ਸਿਰਫ ਦੋ ਚਾਰ ਮਹੱਤਵਪੂਰਨ ਗੱਲਾਂ ਹੀ ਅੰਕਿਤ ਕੀਤੀਆਂ ਜਾ ਸਕਦੀਆਂ ਹਨ। ਇੱਕ ਸਮਾਂ ਸੀ ਜਦ ਭਾਰਤ ਦੀ ਜ਼ਿਆਦਾ ਵਸੋਂ ਬੋਧੀ ਸੀ। ਸੈਂਕੜੇ ਸਾਲ ਭਾਰਤੀ ਜੰਤਾ ਦਾ ਇਹੋ ਧਰਮ ਰਿਹਾ। ਇਸਨੇ ਬ੍ਰਾਹਮਣੀ ਧਰਮ ਤੇ ਅਜਿਹੇ ਹਮਲੇ ਤੇ ਹੱਲੇ ਕੀਤੇ ਜਿਹੇ ਜਿਹੇ ਇਸਤੋਂ ਪਹਿਲਾਂ ਕਿਸੇ ਨੇ ਵੀ ਨਹੀਂ ਸਨ ਕੀਤੇ। ਬ੍ਰਾਹਮਣਵਾਦ ਦਾ ਪਤਨ ਸ਼ੁਰੂ ਹੋ ਗਿਆ ਸੀ, ਜੇ ਇਕਦਮ ਪਤਨ ਨਹੀਂ ਵੀ ਸੀ ਤਾਂ ਵੀ ਉਸਨੂੰ ਆਪਣੀ ਰਾਖੀ ਕਰਨ ਦੀ ਪੈ ਗਈ ਸੀ। ਬੁੱਧ-ਮੱਤ ਦੇ ਵਿਸਥਾਰ ਦੇ ਕਾਰਨ ਬ੍ਰਾਹਮਣਾਂ ਦਾ ਤੇਜ਼ ਪ੍ਰਤਾਪ ਨਾ ਤਾਂ

(ਬਾਕੀ ਸਫਾ 31 'ਤੇ)



ਤਰਕਸ਼ੀਲ ਲਹਿਰ ਨਾਲ ਹੱਡੀਂ ਹੰਢਾਏ ਪਲਾਂ ਦੀ ਦਾਸਤਾਨ 7

# ਗਾਥਾ ਗਾਰਦੀਨਗਰ ਦੀ

ਰਾਮ ਸਵਰਨ

ਅੰਧ ਵਿਸ਼ਵਾਸ਼ਾਂ ਦੀ ਜਨਮ ਭੂਮੀ ਤੇ ਪਿਛਾਂਹਖਿੱਚੂ ਕਦਰਾਂ ਕੀਮਤਾਂ ਦੀ ਬਹੁਤਾਤ ਵਾਲੇ ਸਾਡੇ ਸਮਾਜ ਵਿੱਚ ਅਕਸਰ ਹੀ ਗੈਬ ਵਿਗਿਆਨਕ ਤੇ ਰਹੱਸਮਈ ਘਟਨਾਵਾਂ ਵਾਪਰਦੀਆਂ ਹਨ। ਕਈ ਘਟਨਾਵਾਂ ਵੱਡੀ ਪੱਧਰ 'ਤੇ ਲੋਕਾਂ ਵਿੱਚ ਚਰਚਾ ਦਾ ਵਿਸ਼ਾ ਵੀ ਬਣਦੀਆਂ ਹਨ। ਵਿਗਿਆਨ ਰਹੱਸ ਤੋਂ ਪਰਦਾ ਹਟਾਉਂਦਾ ਹੈ ਪਰ ਆਪਣੇ ਜੀਵਨ ਵਿੱਚ ਵਿਗਿਆਨ ਦੀਆਂ ਸੁਖ ਸਹੂਲਤਾਂ ਮਾਨਣ ਵਾਲੇ, ਵਿਗਿਆਨ ਦੀ ਸ਼ਕਤੀ ਤੇ ਪਹੁੰਚ ਤੋਂ ਅਣਜਾਣ ਲੋਕ ਰਹੱਸਮਈ ਘਟਨਾਵਾਂ ਦੀ ਅਸਲੀਅਤ ਜਾਨਣ ਦੀ ਬਜਾਏ ਭਰਮ ਭੁਲੇਖਿਆਂ ਦਾ ਸ਼ਿਕਾਰ ਹੋ ਜਾਂਦੇ ਹਨ। ਵਿਗਿਆਨ ਦੀ ਪੜ੍ਹਾਈ ਕਰਾਉਣ ਵਾਲੇ ਪ੍ਰੋਫੈਸਰ ਤੇ ਵਿਗਿਆਨਕ ਖੋਜਾਂ ਸਹਾਰੇ ਬਿਮਾਰੀਆਂ ਦਾ ਇਲਾਜ ਕਰਨ ਵਾਲੇ ਡਾਕਟਰ ਵੀ ਅਕਸਰ ਹੀ ਰਹੱਸਮਈ ਘਟਨਾਵਾਂ ਪਿੱਛੇ ਕੰਮ ਕਰਦੇ ਕਾਰਨਾਂ ਨੂੰ ਸਮਝਣ ਤੋਂ ਅਸਮਰਥ ਰਹਿੰਦੇ ਹਨ। ਪੰਜਾਬ ਦੀ ਤਰਕਸ਼ੀਲ ਲਹਿਰ ਨੇ ਆਪਣੇ ਜਨਮ ਸਮੇਂ ਤੋਂ ਹੀ ਅਨੇਕਾਂ ਰਹੱਸਮਈ ਘਟਨਾਵਾਂ ਨੂੰ ਵਿਗਿਆਨਕ ਪਹੁੰਚ ਨਾਲ ਹੱਲ ਕਰਕੇ ਅਸਲੀਅਤ ਲੋਕਾਂ ਸਾਹਮਣੇ ਰੱਖੀ ਹੈ। ਲਗਭਗ ਅੱਠ ਸਾਲ ਪਹਿਲਾਂ ਪਟਿਆਲਾ ਜ਼ਿਲੇ ਦੇ ਪਿੰਡ ਗਾਰਦੀਨਗਰ ਵਿਖੇ ਪਸ਼ੂਆਂ ਦੇ ਰਹੱਸਮਈ ਹਾਲਤਾਂ ਵਿੱਚ ਮਰਨ ਦਾ ਗਾਥਾ ਸ਼ਾਇਦ 'ਤਰਕਸ਼ੀਲ' ਦੇ ਪਾਠਕਾਂ ਨੂੰ ਯਾਦ ਹੋਵੇ। ਸਮੁੱਚੀ ਘਟਨਾ ਦਾ ਵੇਰਵਾ, ਪਿੰਡ ਵਾਸੀਆਂ, ਡਾਕਟਰਾਂ, ਤਰਕਸ਼ੀਲਾਂ ਤੇ ਸਰਕਾਰ ਦੇ ਇੱਕ ਮੰਤਰੀ ਦੇ ਰੋਲ ਸਬੰਧੀ ਸਾਰੀ ਗਾਥਾ ਪਾਠਕਾਂ ਦੀ ਕਚਿਹਰੀ ਵਿੱਚ ਪੇਸ਼ ਹੈ:

ਪਟਿਆਲੇ ਜ਼ਿਲੇ ਦੀ ਰਾਜਪੁਰਾ ਤਹਿਸੀਲ ਦਾ ਹਰਿਆਣੇ ਦੀ ਹੱਦ ਨਾਲ ਲਗਦਾ ਇਕ ਅਣਗੌਲਿਆ ਪਿੰਡ ਗਾਰਦੀਨਗਰ ਜਿਸ ਵਿੱਚ ਅਗਸਤ 1992 ਵਿੱਚ ਅਚਾਨਕ ਪਸ਼ੂ ਮਰਨ ਦੀਆਂ ਰਹੱਸਮਈ ਘਟਨਾਵਾਂ ਵਾਪਰਨੀਆਂ ਸ਼ੁਰੂ ਹੋਈਆਂ। ਅਗਲੇ ਸਾਲ ਵਿੱਚ ਘਟਨਾਵਾਂ ਆਮ ਹੋ ਗਈਆਂ। ਇਹ ਘਟਨਾ ਅਖਬਾਰਾਂ ਵਿੱਚ ਚਬਰਚਾ ਦਾ ਵਿਸ਼ਾ ਬਣੀ। ਮਸਲਾ ਵਿਗੜਨ ' ਤੇ ਪਸ਼ੂ ਪਾਲਣ ਵਿਭਾਗ ਦੇ ਅਧਿਕਾਰੀ, ਖੇਤੀਬਾੜੀ ਯੂਨੀਵਰਸਿਟੀ ਦੇ ਪਸ਼ੂ ਚਕਿਤਸਕ ਗਾਰਦੀਨਗਰ ਪਹੁੰਚੇ, ਪੜਤਾਲ ਉਪਰੰਤ ਵੀ ਉਨ੍ਹਾਂ ਗੱਲ ਕਿਸੇ ਸਿਰੇ ਨਾ ਲਾਈ। ਪਿੰਡ ਵਾਸੀਆਂ ਦੇ ਨਾਲ ਨਾਲ ਡਾਕਟਰਾਂ ਦੀ ਵੀ ਇਸ ਗੱਲ 'ਤੇ ਲਗਭਗ ਸਹਿਮਤੀ ਸੀ ਕਿ ਘਟਨਾਵਾਂ ਕਿਸੇ 'ਗੈਬੀ ਸ਼ਕਤੀ' ਦੇ ਪ੍ਰਕੋਪ ਕਰਕੇ ਹੀ ਵਾਪਰਦੀਆਂ ਹਨ। ਸੁਸਾਇਟੀ ਦੀ ਆਗੂ ਟੀਮ ਨੇ ਤੁਰੰਤ ਫੈਸਲਾ ਲੈਕੇ ਗਾਰਦੀਨਗਰ ਜਾਕੇ ਘਟਨਾਵਾਂ ਪਿੱਛੇ ਕੰਮ ਕਰਦੇ ਕਾਰਨਾ ਨੂੰ ਲੱਭਣ ਦਾ ਤਹੱਈਆ ਕੀਤਾ। ਸੂਬਾ ਪ੍ਰਧਾਨ ਰਜਿੰਦਰ ਭਦੌੜ, ਕ੍ਰਿਸ਼ਨ ਬਰਗਾੜੀ ਤੇ ਐਡਵੋਕੇਟ ਅਵਤਾਰ ਗੋਂਦਾਰਾ ਦੀ ਅਗਵਾਈ ਵਿੱਚ ਇੱਕ ਪੜਤਾਲੀਆ ਟੀਮ 8 ਅਗਸਤ, 1993, ਨੂੰ ਪਿੰਡ ਗਾਰਦੀਨਗਰ ਵਿਖੇ ਪਹੁੰਚੀ।

ਪਿੰਡ ਵਿੱਚ ਡਰ ਤੇ ਸਹਿਮ ਦਾ ਮਾਹੌਲ ਸੀ। ਕੁੱਝ ਕੁ ਸਰਦੇ ਪੁਜਦੇ ਘਰਾਂ ਨੂੰ ਛੱਡਕੇ ਬਾਕੀ ਪਿੰਡ ਦੇ ਪਸ਼ੂ ਪਿੰਡ ਦੀ ਲਾਲ ਲਕੀਰ ਤੋਂ ਬਾਹਰਵਾਰ ਨਾਲ ਲਗਦੀ ਸਤਲੁੱਜ ਯਮਨਾ ਲਿੰਕ ਨਹਿਰ ਦੇ ਕਿਨਾਰੇ ਤੇ ਬੰਨੇ ਹੋਏ ਸਨ। ਅਜਿਹਾ ਪਸ਼ੂਆਂ ਨੂੰ ਮੌਤ ਦੀ ਕਰੋਪੀ ਤੋਂ ਬਚਾਉਣ ਲਈ ਪ੍ਰਸ਼ਾਸ਼ਨ ਤੇ ਡਾਕਟਰਾਂ ਦੇ ਕਹਿਣ ਤੇ ਕੀਤਾ ਗਿਆ ਸੀ। ਪਸ਼ੂਆਂ ਤੇ ਮੌਤ ਦਾ ਹਮਲਾ ਅਚਾਨਕ ਹੁੰਦਾ ਸੀ। ਪੜਤਾਲੀਆ ਟੀਮ ਨੇ ਤੁਰ ਫਿਰਕੇ ਪਿੰਡ ਦਾ ਦੌਰਾ ਕਰਕੇ ਹਾਲਤਾਂ ਦਾ ਮੁਆਇਨਾ ਕੀਤਾ। ਲਗਭਗ ਇੱਕ ਸੌ ਘਰਾਂ ਵਾਲੇ ਪਿੰਡ ਵਿੱਚ ਜ਼ਿਆਦਾਤਰ ਲੋਕਾਂ ਨੇ ਆਪੋ ਆਪਣੇ ਪਸ਼ੂ ਮੌਤ ਤੋਂ ਡਰ ਤੋਂ ਰਿਸ਼ਤੇਦਾਰੀਆਂ ਵਿੱਚ ਭੇਜ ਦਿੱਤੇ ਸਨ। ਲੋਕਾਂ ਵਿੱਚ ਇਸ ਘਟਨਾ ਦਾ ਇੰਨਾ ਸਹਿਮ ਸੀ ਕਿ ਉਹਨਾਂ ਆਪਣੇ ਬੱਚੇ ਪਿੰਡ ਦੇ ਪ੍ਰਾਈਮਰੀ ਸਕੂਲ ਵਿੱਚ ਭੇਜਣੇ ਬੰਦ ਕਰ ਦਿੱਤੇ ਸਨ। ਤਰਕਸ਼ੀਲਾਂ ਦੀ ਟੀਮ ਨੇ ਪਿੰਡ ਦੇ ਲੋਕਾਂ ਨਾਲ ਗੱਲਬਾਤ ਕੀਤੀ ਤੇ ਉਹਨਾਂ ਦੇ ਵਿਚਾਰ ਜਾਨਣੇ ਚਾਹੇ।

" ਗੱਲ ਦਾ ਤਾਂ ਤੁਹਾਨੂੰ ਪਤਾ ਈ ਐ ਜੀ, ਕਰੋਪੀ ਨੇ ਸਾਡੇ ਪਿੰਡ ਦੇ ਸੌ ਪਸ਼ੂਆਂ ਦੀ ਜਾਨ ਲੈ ਲਈ ਐ। ਡਾਕਟਰਾਂ ਨੇ ਬਥੇਰਾ ਜ਼ੋਰ ਲਾਕੇ ਵੇਖ ਲਿਐ ਪਰ ਉਨ੍ਹਾਂ ਨੂੰ ਕੁੱਝ ਸਮਝ ਨਹੀਂ ਆਇਆ। ਕੁਦਰਤ ਦੇ ਰੰਗਾਂ ਨੂੰ ਭਲਾਂ ਕੌਣ ਸਮਝ ਸਕਦੈ" ਪਿੰਡ ਦੇ ਇੱਕ ਬਜ਼ੁਰਗ ਨੇ ਆਖਿਆ।

"ਘਟਨਾ ਤਾਂ ਇਹ ਸਾਡੇ ਲੋਕਾਂ ਦੇ ਸਾਹਮਣੇ ਹੈ....ਹੁਣ ਮਸਲਾ ਤਾਂ ਇਹੋ ਹੈ ਕਿ ਪਸ਼ੂਆਂ ਦੀਆਂ ਲਗਾਤਾਰ ਹੋ ਰਹੀਆਂ ਮੌਤਾਂ ਲਈ ਜ਼ਿੰਮੇਵਾਰ ਕੌਣ ਹੈ। ਭਾਵੇਂ ਸਾਇੰਸ ਭੂਤ ਪ੍ਰੇਤਾਂ ਦੀ ਹੋਂਦ ਨੂੰ ਨਹੀਂ ਮੰਨਦੀ ਪਰ ਇਹ ਤਾਂ ਸਾਡੀਆਂ ਅੱਖਾਂ ਸਾਹਮਣੇ ਹੋ ਰਿਹਾ ਹੈ। ਘਟਨਾਵਾਂ ਦਾ ਅਸਲ ਕਾਰਨ ਡਾਕਟਰਾਂ ਨੂੰ ਵੀ ਨਹੀਂ ਲੱਭਾ। ਸਾਨੂੰ ਤਾਂ ਇਹੋ ਜਾਪਦਾ ਹੈ ਕਿ 'ਪ੍ਰੇਤ ਆਤਮਾ' ਦੀ ਪਿੰਡ ਤੇ ਕਰੋਪੀ ਵਾਲੀ ਠੀਕ ਹੈ।" ਪਿੰਡ ਦੇ ਇੱਕ 'ਪੜ੍ਹੇ ਲਿਖੇ' ਵਿਅਕਤੀ ਨੇ ਪੜਤਾਲੀਆ ਟੀਮ ਨੂੰ ਆਖਿਆ।

" ਤੁਹਾਡੀ ਸੁਸਾਇਟੀ ਦੇ ਕੰਮ ਕਾਰ ਬਾਰੇ ਅਖਬਾਰਾਂ ਵਿੱਚ ਅਕਸਰ ਹੀ ਪੜ੍ਹਦੇ ਹਾਂ ਪਰ ਸਾਡੇ ਪਿੰਡ ਦਾ ਕੇਸ ਵੱਖਰਾ ਹੈ। ਇਸ ਵਿੱਚ ਪਖੰਡ ਤੇ ਭਰਮ ਵਾਲੀ ਗੱਲ ਨਹੀਂ ਹੈ। ਇਹ ਤਾਂ ਕਿਸੇ

ਅਦਿੱਖ ਸ਼ਕਤੀ ਵੱਲੋਂ ਪਿੰਡ ਤੋਂ ਲਿਆ ਜਾ ਰਿਹਾ ਬਦਲਾ ਹੈ।" ਪਿੰਡ ਦੇ ਵਾਸੀ ਇੱਕ ਸਰਕਾਰੀ ਮੁਲਾਜ਼ਮ ਦਾ ਇਹ ਵਿਚਾਰ ਸੀ।

ਪਿੰਡ ਵਿੱਚ ਰਹੱਸਮਈ ਢੰਗ ਨਾਲ ਪਸ਼ੂਆਂ ਦੀਆਂ ਹੋ ਰਹੀਆਂ ਮੌਤਾਂ ਸਬੰਧੀ ਪਸ਼ੂ ਚਕਿਤਸਕ ਡਾਕਟਰਾਂ ਦੀ ਪਹੁੰਚ ਵਿਗਿਆਨਕ ਨਾ ਹੋਣ ਤੇ ਸਮੇਂ ਸਿਰ ਠੀਕ ਪੜਤਾਲ ਕਰਕੇ ਫੈਸਲਾ ਨਾ ਸੁਣਾਉਣ ਸਦਕਾ ਆਮ ਲੋਕਾਂ ਦੀ ਇਸ ਧਾਰਨਾ ਨੂੰ ਜ਼ਿਆਦਾਤਰ ਲੋਕਾਂ ਨੇ ਸੱਚ ਮੰਨਿਆ ਹੋਇਆ ਸੀ ਕਿ ਘਟਨਾਵਾਂ ਦਾ ਕਾਰਨ ਕਰੋਪ ਹੋਈ 'ਪ੍ਰੇਤ ਆਤਮਾ' ਹੀ ਹੈ। ਪਿੰਡ ਦੀ ਪੰਚਾਇਤ ਨੇ ਪੜਤਾਲੀਆ ਟੀਮ ਨੂੰ ਕੋਈ ਸਹਿਯੋਗ ਨਹੀਂ ਦਿੱਤਾ। ਨਾ ਹੀ ਉਨ੍ਹਾਂ ਦੀਮਸਲੇ ਦੇ ਹੱਲ ਲਈ ਤਰਕਸ਼ੀਲਾਂ ਤੋ ਸਹਿਯੋਗ ਲੈਣ ਵਿੱਚ ਕੋਈ ਦਿਲਚੱਸਪੀ ਸੀ। ਪਿੰਡ ਵਾਸੀ ਪਸ਼ੂ ਚਕਿਤਸਕ ਡਾਕਟਰਾਂ ਦੀ ਭੱਜ ਦੌੜ ਤੇ ਜੁਟਾਏ ਜਾ ਰਹੇ ਯਤਨਾਂ ਦੀ ਤਾਂ ਦਾਦ ਦਿੰਦੇ ਸਨ ਪਰ ਉਹ ਪਸ਼ੂਆਂ ਦੀ ਮੌਤ ਦਾ ਕਾਰਨ ਕਿਸੇ ਬਿਮਾਰੀ ਨੂੰ ਨਹੀਂ ਸਨ ਸਮਝਦੇ। ਉਹ ਸਾਰਾ ਦੋਸ਼ ਪਿੰਡ ਦੇ ਅਖੌਤੀ ਸਿਆਣੇ ਬਾਬੂ ਰਾਮ ਸਿਰ ਮੜ੍ਹਦੇ ਸਨ। ਉਨ੍ਹਾਂ ਦਾ ਮੰਨਣਾ ਸੀ ਕਿ ਉਸ ਵੱਲੋਂ ਕੀਤੇ ਗਏ ਕਿਸੇ 'ਜਾਦੂ ਟੂਣੇ' ਦੀ 'ਕਚਿਆਈ' ਕਰਕੇ ਹੀ ਪਿੰਡ ਕਿਸੇ ਪ੍ਰੇਤ ਆਤਮਾ ਦੇ ਗੁੱਸੇ ਦਾ ਸ਼ਿਕਾਰ ਹੋਇਆ ਹੈ। ਪਿੰਡ ਵਾਸੀਆਂ ਨੇ ਉਸਦੇ ਖਿਲਾਫ ਬਨੂੜ ਥਾਣੇ ਵਿੱਚ ਸ਼ਿਕਾਇਤ ਦਰਜ ਕਰਵਾਕੇ ਕਾਲਕਾ ਰਹਿੰਦੇ ਉਸਦੇ ਗੁਰੂ ਅਮਰ ਭਗਤ ਵਿਰੁੱਧ ਵੀ ਕਾਰਵਾਈ ਕਰਨ ਦੀ ਮੰਗ ਕੀਤੀ। ਲੋਕਾਂ ਦੀ ਸ਼ਕਾਇਤ ਦੇ ਆਧਾਰ 'ਤੇ ਅਖੌਤੀ ਸਿਆਣੇ ਬਾਬੂ ਰਾਮ ਨੂੰ ਪੁਲਿਸ ਦੀ ਕੁੱਟ ਮਾਰ ਦਾ ਸ਼ਿਕਾਰ ਵੀ ਬਣਨਾ ਪਿਆ।

ਅਖਬਾਰਾਂ ਵਿੱਚ ਇਹ ਚਰਚਾ ਭਖਣ ਤੇ 'ਸਿਆਣੇ' ਤੇ ਸਾਇੰਸਦਾਨਾਂ ਦੀ ਟੱਕਰ ਆਦਿ ਖਬਰਾਂ ਪੜ੍ਹਨ ਨੂੰ ਮਿਲੀਆਂ। ਵੈਟਰਨਰੀ ਡਾਕਟਰਾਂ ਵਜੋਂ ਮਸਲੇ ਦਾ ਹੱਲ ਲੱਭਣ ਲਈ ਜੁਟਾਏ ਜਾ ਰਹੇ ਯਤਨਾਂ ਦੇ ਬਾਵਜੂਦ ਵੀ ਪਿੰਡ ਵਾਸੀਆਂ ਨੇ 'ਪ੍ਰੇਤ ਆਤਮਾ' ਦੀ ਕਰੋਪੀ ਤੋਂ ਬਚਣ ਲਈ ਪਿੰਡ ਵਿੱਚ ਯੱਗ ਕਰਵਾਇਆ, ਕਈ ਤਾਂਤਰਿਕਾਂ ਨੂੰ ਬੁਲਵਾਇਆ। ਪਰ ਪਸ਼ੂਆਂ ਦੀਆਂ ਮੌਤਾਂ ਬਦਸਤੂਰ ਜਾਰੀ ਰਹੀਆਂ। ਦਿਲਚੱਸਪ ਤੱਥ ਇਹ ਵੀ ਸੀ ਕਿ ਮੌਤ ਦਾ ਵਾਰ ਪਿੰਡ ਵਿਚਲੇ ਪਸ਼ੂਆਂ 'ਤੇ ਹੀ ਹੁੰਦਾ ਸੀ। ਪਿੰਡ ਵਾਸੀਆਂ ਨੇ ਜਿਹੜੇ ਪਸ਼ੂ ਆਪਣੀਆਂ ਰਿਸ਼ਤੇਦਾਰੀਆਂ ਵਿੱਚ ਭੇਜੇ ਸਨ ਉਨ੍ਹਾਂ ਨੂੰ ਕੁੱਝ ਨਹੀਂ ਸੀ ਹੋਇਆ। ਡਾਕਟਰ ਇਸ ਗੱਲੋਂ ਹੈਰਾਨ ਸਨ ਕਿ ਪਸ਼ੂਆਂ ਉੱਪਰ ਮੌਤ ਦਾ ਹਮਲਾ ਹੋਣ ਤੇ ਜਾਨ ਬਚਾਊ ਟੀਕੇ ਲਾਉਣ ਦੇ ਬਾਵਜੂਦ ਵੀ ਪਸ਼ੂ ਉਨ੍ਹਾਂ ਦੇ ਸਾਹਮਣੇ ਹੀ ਦਮ ਤੋੜ ਜਾਂਦਾ ਹੈ। ਪਿੰਡ ਦਾ ਦੌਰਾ ਕਰਕੇ ਪਿੰਡ ਵਾਸੀਆਂ ਅਤੇ ਡਾਕਟਰਾਂ ਨਾਲ ਕੀਤੀ ਗੱਲਬਾਤ ਤੇ ਪੜਤਾਲ ਉਪਰੰਤ ਟੀਮ ਇਸ ਸਿੱਟੇ ਤੇ ਪਹੁੰਚੀ ਕਿ ਪਸ਼ੂਆਂ ਦੀਆਂ ਹੋ ਰਹੀਆਂ ਲਗਾਤਾਰ ਮੌਤਾਂ ਪਿੱਛੇ ਕਿਸੇ ਮਨੁੱਖ ਦਾ ਹੱਥ ਹੈ ਜਿਹੜਾ ਕਿਸੇ ਸਾਜ਼ਿਸ਼ ਅਧੀਨ ਪਸ਼ੂਆਂ ਨੂੰ ਜ਼ਹਿਰੀਲੀ ਚੀਜ਼ ਦਿੰਦਾ ਹੈ। ਪੜਤਾਲੀਆ ਟੀਮ ਨੇ ਇਸ ਤੱਥ ਨੂੰ ਉਜਾਗਰ ਕਰਨ ਲਈ ਪਿੰਡ ਵਿੱਚ ਪਸ਼ੂਆਂ ਦਾ ਗੋਹਾ ਕੂੜਾ ਕਰਨ ਵਾਲੀ ਔਰਤ ਨਾਲ ਵੀ ਗੱਲਬਾਤ ਕੀਤੀ। ਉਹ ਵੀ ਸ਼ੱਕ ਦੇ ਘੇਰੇ ਵਿੱਚ ਆਈ ਪਰ ਉਸੇ ਰਾਤ ਉਸਦੀ ਗਾਂ ਵੀ ਮੌਤ ਦਾ ਸ਼ਿਕਾਰ ਹੋ ਗਈ। ਪਸ਼ੂਆਂ ਦੀ ਮੌਤ ਪਿੱਛੇ ਕਿਸੇ ਬਿਮਾਰੀ ਜਾਂ ਵਬਾਅ ਦੇ ਹੋਣ ਦਾ ਆਧਾਰ ਵੀ ਨਹੀਂ ਸੀ ਬਣਦਾ ਕਿਉਂਕਿ ਇਹ ਚਾਰ ਦੀਵਾਰੀ ਵਿੱਚ ਬੰਨੇ ਪਸ਼ੂਆਂ ਉੱਪਰ ਅਸਰ ਨਹੀਂ ਸੀ ਕਰਦੀ। ਇਹ ਗੱਲ ਪੜਤਾਲੀਆ ਟੀਮ ਨੇ ਵੈਟਰਨਰੀ ਡਾਕਟਰਾਂ, ਪਿੰਡ ਦੇ ਮੋਹਤਬਰਾਂ ਤੇ ਉੱਥੇ ਹਾਜ਼ਰ ਪੁਲਿਸ ਅਧਿਕਾਰੀਆਂ ਨਾਲ ਸਾਂਝੀ ਕੀਤੀ। ਪੜਤਾਲੀਆ ਟੀਮ ਨੇ ਇਹ ਮੁੜ ਦਹੁਰਾਇਆ ਕਿ ਜੇਕਰ ਕੋਈ ਵਿਅਕਤੀ ਪਸ਼ੂਆਂ ਦੀਆਂ ਹੋ ਰਹੀਆਂ ਮੌਤਾਂ ਪਿੱਛੇ ਕਿਸੇ ਅਦਿੱਖ ਗੈਬੀ ਸ਼ਕਤੀ ਦਾ ਹੱਥ ਸਿੱਧ ਕਰ ਦੇਵੇ ਤਾਂ ਸੁਸਾਇਟੀ ਉਸਨੂੰ ਇੱਕ ਲੱਖ ਰੁਪੈ ਦਾ ਇਨਾਮ ਦੇਣ ਲਈ ਤਿਆਰ ਹੈ।

ਗਾਰਦੀਨਗਰ ਵਿਖੇ ਰਾਤ ਕੱਟਣ ਲਈ ਤਰਕਸ਼ੀਲ ਟੀਮ ਨੂੰ ਉੱਥੇ ਹਾਜ਼ਰ ਪੁਲਿਸ ਮੁਲਾਜ਼ਮਾਂ ਨੇ ਭਰਵਾਂ ਸਹਿਯੋਗ ਦਿੱਤਾ। ਪਿੰਡ ਬਰਗਾੜੀ ਦੇ ਉੱਚ ਪੁਲਿਸ ਅਧਿਕਾਰੀ ਦੀ ਉੱਥੇ ਡਿਊਟੀ ਹੋਣ ਕਰਕੇ ਪੁਲਿਸ ਨੇ ਪੜਤਾਲੀਆ ਟੀਮ ਦਾ ਸਾਥ ਦਿੱਤਾ। ਕਿਸੇ ਅਣਹੋਣੀ ਘਟਨਾ ਤੋਂ ਬਚਣ ਲਈ ਟੀਮ ਵਿੱਚ ਸ਼ਾਮਲ ਮੈਂਬਰਾਂ ਨੇ ਛੋਲੇ ਖਾਕੇ ਤੇ ਪਾਣੀ ਪੀਕੇ ਗੁਜ਼ਾਰਾ ਕੀਤਾ। ਅਗਲੇ ਦਿਨ ਪਿੰਡ ਵਿੱਚ ਸਮੁੱਚੀ ਹਾਲਤ ਦਾ ਜ਼ਾਇਜ਼ਾ ਲੈਣ ਲਈ ਪਸ਼ੂ ਪਾਲਣ ਮੰਤਰੀ ਹਰਬੰਸ ਸਿੰਘ ਸਿੱਧੂ ਦਾ ਦੌਰਾ ਸੀ। ਪਿੰਡ ਵਾਸੀਆਂ ਨੇ ਉਨ੍ਹਾਂ ਦੀ ਪੂਰੀ ਆਓ ਭਗਤ ਕੀਤੀ। ਸਰਪੰਚ ਵੱਲੋਂ ਪੂਰੀ ਘਟਨਾ ਤੇ ਹੋਏ ਨੁਕਸਾਨ ਬਾਰੇ ਵਿਸਥਾਰ ਨਾਲ ਦੱਸਿਆ ਗਿਆ। ਉਸਨੇ ਪਿੰਡ ਵੱਲੋਂ ਘਟਨਾਵਾਂ ਰੋਕਣ ਲਈ ਕੀਤੇ 'ਓਹੜ ਪੋਹੜ' ਬਾਰੇ ਵੀ ਦੱਸਿਆ। ਸਰਪੰਚ ਨੇ ਮੰਤਰੀ ਜੀ ਨੂੰ ਦੱਸਿਆ ਕਿ ਉਨ੍ਹਾਂ ਘਟਨਾਵਾਂ ਦੇ ਹੱਲ ਲਈ ਆਗਰੇ ਵਾਲੀ ਊਸ਼ਾ ਮਾਤਾ ਨਾਲ ਗੱਲ ਕੀਤੀ ਹੈ। ਉਨ੍ਹਾਂ ਹਵਨ ਕਰਵਾਉਣ ਦੀ ਹਦਾਇਤ ਕੀਤੀ ਹੈ ਜਿਸ ਉੱਪਰ 25,000 ਰੁਪੈ ਖਰਚ ਆਓਣਗੇ। ਮੰਤਰੀ ਜੀ ਨੇ ਆਪਣੇ ਅਖਤਿਆਰੀ ਫੰਡ ਵਿੱਚੋਂ ਤੁਰੰਤ ਦਸ ਹਜ਼ਾਰ ਰੁਪੈ ਦੇਕੇ ਹੋਰ ਮੱਦਦ ਕਰਨ ਦਾ ਵੀ ਭਰੋਸਾ ਦਿੱਤਾ। ਉਨ੍ਹਾਂ ਮਰ ਰਹੇ ਪਸ਼ੂਆਂ ਦਾ ਕਾਰਨ ਜਾਨਣ ਵਿੱਚ ਕੋਈ ਰੁਚੀ ਨਹੀਂ ਦਿਖਾਈ। ਉੱਥੇ ਇਕੱਠ ਵਿੱਚ ਹਾਜ਼ਰ ਲੋਕਾਂ ਨੇ ਜਦ ਮੰਤਰੀ ਜੀ ਨੂੰ ਤਰਕਸ਼ੀਲਾਂ ਦੀ ਆਮਦ ਬਾਰੇ ਦੱਸਿਆ, ਇਸਤੋਂ ਪਹਿਲਾਂ ਕਿ ਸੁਸਾਇਟੀ ਦੇ ਸੂਬਾ ਪ੍ਰਧਾਨ ਸ੍ਰੀ ਰਜਿੰਦਰ ਭਦੌੜ ਆਪਣੀ ਗੱਲ ਸਪਸ਼ਟ ਕਰਦੇ ਮੰਤਰੀ

**(ਬਾਕੀ ਸਫਾ 28 'ਤੇ)**



## ਪਿੰਡ ਦੀ ਸੱਥ 'ਚੋਂ

-ਐਸ ਬਰਜਿੰਦਰ

**ਹਾਕਮ**: ਓਏ ਘੀਲਿਆ! ਤੂੰ ਅੱਜ ਫੇਰ ਡੱਕਿਆ ਫਿਰਦਾਂ ਓਏ। ਨਾਲੇ ਆਂਹਦੇ ਸੀ ਤੂੰ ਸਰਸੇ ਆਲੇ ' ਪਿਤਾ ਜੀ' ਦਾ ਨਾਮ ਸ਼ਬਦ ਲੈ ਲਿਆ ਸੀ, ਪਰ ਤੇਰੇ ਤੋਂ ਸਬਰ ਕਿੱਥੇ ਰਿਹਾ ਹੋਣੈ। ਬੜੀ ਚੰਦਰੀ ਬਿਮਾਰੀ ਐ, ਇਹ ਸ਼ਰਾਬ ਆਲੀ, ਬਚਜਾ ਹਾਲੇ ਵੀ ਜੇ ਬਚੀਦਾ ਤਾਂ, ਨਹੀਂ ਤਾਂ ਜਾਏਂਗਾ ਐਂਵੇਂ ਭੰਗ ਦੇ ਭਾਣੇ "।

**ਘੀਲਾ**: ਬਾਈ ਸਿਆਂ ਕੀ ਕਰੀਏ? ਬਥੇਰੀ ਕੋਸ਼ਟ ਕਰਦਾਂ ਪਰ 'ਸਾਲੀ' ਛੱਡ ਨਹੀਂ ਹੁੰਦੀ, ਬਥੇਰਾ ਮਨ ਨੂੰ ਸਮਝਾਈਦਾ, ਦੋ ਆਰ ਤਾਂ 'ਪਿਤਾ ਜੀ' ਤੋਂ ਭੁੱਲ ਵੀ ਬਸ਼ਕਾ ਲਈ ਪਰ ਮਨ ਸਾਲ੍ਹਾ ਫਿਰ ਵੀ ਕਾਬੂ'ਚ ਨਹੀਂ ਰਹਿੰਦਾ।"

**ਬਲਦੇਵ**: ਓਏ ਛੱਡ ਖਹਿੜਾ ਤੂੰ ਸੰਤਾਂ-ਮਹਾਤਮਾ ਦਾ, ਜੇ ਬਚਣਾ ਚਾਹੁੰਨਾ ਤਾਂ ਸਿੱਧਾ ਜਾਕੇ ਨਸ਼ਾ ਛੁੜਾਊ ਕੇਂਦਰ'ਚ ਜਾਕੇ ਡਾਕਟਰ ਕੋਲੇ ਦਾਖਲ ਹੋਜਾ। ਤੇਰੇ ਵਰਗਿਆਂ ਦਾ 'ਲਾਜ ਥੋਡੇ 'ਪਿਤਾ ਜੀ' ਕੋਲ ਵੀ ਹੈਨੀਂ। ਅੱਜ ਮਾਫੀ, ਕੱਲ੍ਹ ਨੂੰ ਫੇਰ 'ਡੱਕ' ਲੀ, ਇਹ ਕੋਈ ਬੰਦਿਆਂ ਆਲੇ ਕੰਮ ਐ?"

**ਬਰਾੜ**: ਘੀਲਿਆ ਜੇ ਅਸਲ ਪੁੱਛੇ ਤਾਂ ਤੈਨੂੰ 'ਛਤਰੌਲ' ਦੀ ਘਾਟ ਐ। ਓਏ ਮੂਰਖਾ ਚਾਰ ਪੰਜ ਤੇਰੇ ਜੁਆਕ ਐ ਨਿੱਕੇ-ਨਿੱਕੇ, ਉਨ੍ਹਾਂ ਦਾ ਤੈਨੂੰ ਫਿਕਰ ਕੋਈ ਨਹੀਂ, ਪੀਕੇ ਘੁੱਟ ਦਾਰੂ ਦੀ ਤੂੰ ਗਲੀਆਂ'ਚ ਮਿਰਜ਼ੇ ਗਾਂਉਂਦਾ ਫਿਰਦੈਂ। ਜੇ ਦਸ ਦਿਨ ਤੂੰ ਟਿਕਕੇ ਕੰਮ ਤੇ ਲਾ ਵੀ ਲਵੇਂ ਤਾਂ ਕਦੇ ਤੂੰ 'ਮਾਤਾ' ਦੇ ਤੁਰ ਜਾਨੈ ਕਦੇ 'ਪਿਤਾ' ਦੇ। ਜਿਹੜੇ ਚਾਰ ਛਿੱਲੜ ਹੁੰਦਾ ਆ ਉਹ ਕਿਰਾਏ ਭਾੜੇ'ਚ ਪੱਟ ਆਓਣੈ। ਆਪਣੇ ਪਿੰਡ ਆਲੇ ਗੁਰਦੁਆਰੇ ਕੋਲੋਂ ਤੈਨੂੰ ਮੁਸ਼ਕ ਆਉਂਦੈ? ਦੋ ਟੈਮ ਗੁਰੂ ਘਰ ਆਇਆ ਕਰ। ਬਾਣੀ ਸੁਣਿਆਂ ਕਰ, ਮਨ ਨੂੰ ਸ਼ਾਂਤੀ ਮਿਲਦੀ ਐ। ਪਰ ਤੈਨੂੰ ਦੂਜੀ 'ਬਾਣੀ' ਤੋਂ ਵਿਹਲ ਮਿਲੇ ਫੇਰਈ ਆਵੇਂ ਤੂੰ ਗੁਰਦਵਾਰੇ ।"

**ਬਲਦੇਵ**: ਵਾਹ ਓਏ ਬਰਾੜਾ! ਕਰਤੀ ਨਾ ਤੂੰ ਵੀ ਓਹੀ ਗੱਲ। ਓ ਖਾਲਸਾ ਜੀ! ਬਾਣੀ ਨੂੰ ਦੱਸੋ ਮੰਨਦਾ ਕੌਣ ਐ? ਇੱਕ ਮਿੰਟ ਗੁੱਸਾ ਨਾ ਕਰਿਓ, ਬਾਣੀ ਨੂੰ ਤਾਂ ਥੋਡੇ ਖਾਲਸੇ ਨਹੀਂ ਮੰਨਦੇ, ਫਿਰ ਘੀਲੇ ਵਰਗੇ ਸ਼ਰਾਬੀ ਬੰਦੇ ਤੋਂ ਕੀ ਆਸ ਰੱਖਦੇ ਓਂ।"

**ਬਰਾੜ**: ਤੂੰ ਪਤੰਦਰਾ ਜਦੋਂ ਗੱਲ ਕਰੇਂਗਾ ਚੁਭਵੀਂ ਕਰੇਂਗਾ। ਤੈਨੂੰ ਪਤਾ ਨਹੀਂ ਕਾਮਰੇਡਾ ਆਂਗੂੰ ਗਾਤਰਿਆਂ ਆਲ੍ਹਿਆਂ ਨਾਲ ਕੀ ਨਫਰਤ ਐ, ਜਦੋਂ ਵੀ ਕੋਈ ਮੌਕਾ ਲਗਦੈ ਵਿੱਚ ਠਾਹ ਫਾਨਾ ਠੋਕ ਦਿੰਨੈ।"

**ਘੀਲਾ**: ਬਰਾੜ ਸਾਹਿਬ, ਗੱਲ ਬਲਦੇਵ ਸਿਓਂ ਸਰਦਾਰ ਦੀ ਜਵਾਂ ਸੋਲਾਂ ਆਨੇ ਆ। ਮੈਂ ਆਪ ਖੁਦ ਕ੍ਰਿਪਾਨਾਂ ਵਾਲਿਆਂ ਨੂੰ ਚੋਰੀ ਚੋਰੀ 'ਪੈਗ' ਲਾਉਂਦੇ ਦੇਖਿਆ। ਉਂਝ ਮੰਨਣਾਂ ਤਾਂ ਬਰਾੜਾ ਤੂੰ ਹੈਨੀਂ, ਕਈ ਤੇਰੇ ਵਰਗੀਆਂ ਬੀਬੀਆਂ ਦਾੜ੍ਹੀਆਂ ਆਲ੍ਹੇ ਜ਼ਰਦਾ ਵੀ ਲਾਉਂਦੇ ਆ।"

**ਬਰਾੜ**: ਚੁੱਪ ਓਏ ਸਾਲਾ ਕਮਜਾਤ ਕਿਤੋਂ ਦਾ! ਦੋ ਮਾਰੂੰ ਧੌਣ'ਚ! ਬੋਲਣ ਦੀ ਤਮੀਜ਼ ਨਹੀਂ ਸਹੁਰੀ ਦੇ ਨੂੰ ਕਮੀਣ ਜ਼ਾਤ ਨੂੰ! ਢੇਡ ਕਿਸੇ ਥਾਂ ਦਾ!"

**ਹਾਕਮ**: ਚੁੱਪ ਬਈ ਘੀਲਾ ਸਿਆਂ, ਐਵੇਂ ਨੀ ਬੋਲੀਦਾ ਹੁੰਦਾ। ਪਰ ਬਰਾੜਾ ਗੱਲ ਅਮਲੀ ਨੇ 'ਵਜਨੀ' ਕਹੀ ਐ। ਦੇਖ ਗੁੱਸੇ'ਚ ਤੂੰ ਕਿੰਨਾ ਗਲਤ ਬੋਲਿਆ। ਜਾਤ-ਪਾਤ ਪਰਖੀ ਗਰੀਬ ਦੀ ਤੂੰ। ਪਰ ਬਾਣੀ ਤਾਂ ਕਹਿੰਦੀ ਹੈ 'ਮਾਨਸ ਕੀ ਜਾਤ ਸਭੈ ਏਕੋ ਪਹਿਚਾਨਬੋ' ਬਰਾੜਾ ਏਸ ਪੰਕਤੀ ਦਾ ਖਿਆਲ ਕਰਿਆ ਕਰ ਐਵੇਂ ਵਾਅਲਾ ਤੈਸ਼'ਚ ਨਹੀਂ ਆਈਦਾ। ਇਹਨੂੰ ਵਿਚਾਰੇ ਨੂੰ ਵੀ ਅਕਲ ਨਹੀਂ ਬਈ ਆਵਦੀ ਗੱਲ ਕਿਵੇਂ ਰੱਖਣੀ ਐ। ਬਾਣੀ ਤਾਂ ਜਾਤ-ਪਾਤ ਮੰਨਣ ਵਾਲਿਆਂ ਨੂੰ ਫਟਕਾਰਾਂ ਪਾਉਂਦੀ ਐ। ਬਾਣੀ'ਚ ਲਿਖਿਆ ਬਈ:

ਜਾਤਿ ਕਾ ਗਰਬੁ ਨਾ ਕਰਿ ਮੂਰਖ ਗਵਾਰਾ ॥
ਏਸ ਗਰਬੁ ਤੇ ਚਲਹਿ ਬਹੁਤੁ ਵਿਕਾਰਾ ॥

ਪਰ ਬਰਾੜਾ ਤੂੰ ਬਾਣੀ ਤੇ ਅਮਲ ਨਹੀਂ ਕਰਦਾ, ਜਦੋਂ ਬੰਦਾ ਅੰਮ੍ਰਿਤ ਛਕਕੇ ਸਿੰਘ ਹੀ ਸਜ ਗਿਆ ਉਹ ਜਾਤ-ਪਾਤਾਂ ਤੇ ਗੋਤਾਂ ਤੋਂ ਉੱਪਰ ਉਠ ਜਾਂਦਾ ਤੇ ਤੂੰ ਆਵਦੀ ਕੋਠੀ ਦੇ ਗੇਟ ਤੇ ਦੋਹੀਂ ਪਾਸੀਂ ਖੰਡੇ ਬਣਾਕੇ ਵਿਚਾਲੇ ਅੰਗਰੇਜ਼ੀ'ਚ 'ਬਰਾੜ ਨਿਵਾਸ' ਲਿਖਵਾਇਆ। ਕਹਿਣ ਨੂੰ ਤੂੰ ਖਾਲਸਾ ਜਰੂਰ ਐਂ ਪਰ ਬਰਾੜਾ ਤੇਰਾ ਅੰਦਰਲਾ ਮਨ ਖਾਲਸ ਨਹੀਂ ਲਗਦਾ।"

**ਬਰਾੜ**: ਓਏ ਥੋਡੇ ਨਾਲ ਤਾਂ ਬਹਿਸ ਕਰਕੇ ਕੋਈ ਵੀ ਜਿੱਤ ਨਹੀਂ ਸਕਦਾ, ਐਵੇਂ ਵਕੀਲਾਂ ਆਗੂੰ ਵਾਲ ਦੀ ਖੱਲ ਲਾਹੀ ਜਾਨੇ ਓਂ। ਕੋਈ ਚੱਜ ਦੀ ਗੱਲ ਕਰੋ ਜੇ ਕਰਨੀ ਐਂ। ਜਾਹ ਓਏ ਘੀਲਿਆ ਤਾਸ਼ ਲਿਆ ਚੁੱਕਕੇ।"

**ਬਲਦੇਵ**: ਬਰਾੜਾ ਆਪਾਂ ਕੋਈ ਮਾੜੀ ਗੱਲ ਕਰਦੇ ਆਂ? ਅਸੀਂ ਤਾਂ ਇਹੋ ਕਹਿੰਨੇ ਆਂ ਬਈ ਕਿਸੇ ਵੀ ਧਰਮ ਨੂੰ ਮੰਨੋ ਜਾਂ ਜਵਾਂ ਈ ਨਾਂ ਮੰਨੋ ਪਰ ਇਸ ਦੁਨੀਆਂ ਤੇ ਬੰਦਿਆਂ ਆਗੂੰ ਰਹੋ। ਹੁਣ ਦੇਖ, ਕਿਸੇ ਨੂੰ ਆਵਦੇ ਢਿੱਲੋਂ ਗੋਤ ਹੋਣ ਦਾ ਮਾਣ, ਕਿਸੇ ਨੂੰ ਵਿਰਕ ਤੇ ਕਿਸੇ ਨੂੰ ਸੰਧੂ ਹੋਣ ਦਾ। ਆਪਾਂ ਇਨ੍ਹਾਂ ਜਾਤਾਂ, ਗੋਤਾਂ ਤੋਂ ਲੈਣਾ ਕੀ ਐ? ਇਹ ਬੰਦੇ ਨੂੰ ਇੱਕ ਦੂਜੇ ਤੋਂ ਦੂਰ ਕਰਦੀਆਂ। ਪਰ ਇਸ ਗੱਲ ਵੱਲ ਕਿਸੇ ਦਾ ਧਿਆਨ ਨਹੀਂ ਬੱਸ ਦਿਨੋ ਦਿਨ ਗੁਰਦੁਆਰੇ ਤੇ

ਗੁਰਦੁਆਰਾ ਉਸਾਰਿਆ ਜਾ ਰਿਹੈ। ਬਾਣੀ ਤੇ ਅਮਲ ਕੋਈ ਕਰਦਾ ਨੀਂ, ਪਖੰਡ ਦਿਨੋ ਦਿਨ ਵਧ ਰਿਹੈ।"

**ਬਰਾੜ:** ਗੁਰਦੁਆਰੇ ਤੁਹਾਨੂੰ ਤਕਲੀਫ ਦਿੰਦੇ ਆ ਬਈ? ਜਿੰਨੇ ਵੱਧ ਗੁਰਦੁਆਰੇ ਹੋਣਗੇ ਓਨਾਂ ਗੁਰਬਾਣੀ ਦਾ ਪ੍ਰਚਾਰ ਹੋਊ। ਤੁਸੀਂ ਕਿਸੇ ਗੱਲ 'ਤੇ ਰਾਜ਼ੀ ਵੀ ਹੋਵੋਂਗੇ ਕਿ ਨਹੀਂ। ਥੋਡਾ ਤਾਂ ਦੋਹਾਂ ਦਾ ਕੰਮ ਈ ਏਹੀ ਆ ਬਈ 'ਟਿੰਡ'ਚ ਕਾਨਾ ਫਸਾਈ ਰੱਖਣੈ'। ਉਦੋਂ ਪਿੰਡ ਦੀ ਕਲੱਬ ਨੇ 'ਰੋੜੀ ਆਲੇ ਪੀਰਾਂ' ਦੀ ਮਜ਼ਾਰ'ਤੇ ਖੰਡ-ਪਾਠ ਪ੍ਰਕਾਸ਼ ਕਰਾਇਆ ਤਾਂ ਤੁਸ਼ੀਂ ਓਥੇ ਜੱਬ੍ਹ ਪਾਤਾ, ਤੁਸੀਂ ਚਾਹੁੰਨੇ ਕੀ ਐਂ ਆਖਰ?"

**ਹਾਕਮ:** ਅਸਲ'ਚ ਬਰਾੜਾ ਗੱਲ ਇਹ ਐ ਬਈ ਤੂੰ-ਮੈਂ ਤਾਂ ਬਾਣੀ ਨੂੰ ਮੰਨਦੇ ਆਂ। ਗਲਤ ਕੰਮ ਕਰਨ ਤੋਂ ਭੈਅ ਖਾਨੇ ਆਂ। ਪਰ ਜਿਹੜੇ ਲੋਕ ਗੁਰਦੁਆਰਿਆਂ 'ਚ ਬੈਠੇ ਆ ਉਹ ਨੀਂ ਡਰਦੇ ਕਿਸੇ ਤੋਂ। ਹੁਣ ਗੁਰਦੁਆਰੇ ਇੱਕ ਤਰ੍ਹਾਂ ਨਾਲ ਕਮਾਈ ਦੀਆਂ ਦੁਕਾਨਾਂ ਬਣ ਗਏ। ਕਥਾ-ਕੀਰਤਨ ਕਰਨ ਵਾਲਿਆਂ ਦੇ ਮਨ'ਚ ਬਾਣੀ ਨਾਲ ਕੋਈ ਮੋਹ ਨਹੀਂ। ਕਥਾ-ਕੀਰਤਨ ਕਰਨਾ ਉਨ੍ਹਾਂ ਦਾ 'ਕੰਮ' ਬਣ ਗਿਆ। ਵੱਡੇ ਗਰੁੱਪ ਬਣ ਗਏ ਆ। ਵੱਡੇ ਕੀਰਤਨੀਏ ਘੰਟਿਆਂ ਦੇ ਹਿਸਾਬ ਨਾਲ ਪੈਸਾ ਲੈਂਦੇ ਆ। ਏਸੇ ਤਰ੍ਹਾਂ ਵੱਡੇ ਸੰਤਾਂ ਨੇ ਪ੍ਰਵਚਨਾਂ ਦੇ ਟੂਰ ਪਰੋਗਰਾਮ ਬਣਾਏ ਹੋਏ ਆ। ਅੱਜ ਬੰਬਈ ਕੱਲ੍ਹ ਨਾਸਿਕ ਤੇ ਪਰਸੋਂ ਬੰਗਲੌਰ, ਚੌਥੇ ਤਰਾਂਟੋ ਤੇ ਪੰਜਵੇਂ ਅਮਰੀਕਾ। ਫੌਹੜਿਆਂ ਨਾਲ ਮਾਇਆ 'ਕੱਠੀ ਕਰੀ ਜਾਂਦੇ ਆ'। ਲੋਕਾਂ ਨੂੰ ਸਿੱਖਿਆ ਦੇਣਗੇ ਮਾਇਆ ਨਾਗਣੀ ਐ। ਇਸਦਾ ਤਿਆਗ ਕਰਿ ਦਿਓ। ਪਦਾਰਥ ਸੁਖ ਤਿਆਗ ਦਿਓ। ਇਹ ਭਗਤੀ'ਚ ਭੰਗਣਾ ਪਾਉਂਦੇ ਆ, ਪਰ ਆਪ ਸਾਰਾ ਕੁਸ਼ ਏਸਤੋਂ ਉਲਟ ਕਰਦੇ ਆ। ਇਹੋ ਜਿਹੇ ਭੇਖੀਆਂ ਦੀ ਅਸਲੀਅਤ ਨੂੰ ਲੋਕਾਂ ਸਾਹਮਣੇ ਲਿਆਉਣਾ ਖਾਲਸੇ ਦਾ ਕੰਮ ਐ ਤੇ ਖਾਲਸਾ ਤੁਸੀਂ ਆਪ ਈ ਵੇਖ ਲਓ ਕੀ ਕਰ ਰਿਹਾ।"

**ਬਲਦੇਵ:** ਬਰਾੜਾ ਤੂੰ ਜਿਹੜੀ 'ਰੋੜੀ ਆਲੇ ਪੀਰ' ਦੀ ਮਜ਼ਾਰ ਤੇ ਖੰਡ ਪਾਠ 'ਚ ਵਿਘਨ ਪਾਉਣ ਆਲੀ ਗੱਲ ਕਰਦਾ ਨਾ, ਅਸੀਂ ਬਿਲਕੁਲ ਠੀਕ ਸੀ। ਕਿਉਂਕਿ ਭੋਗ ਤੋਂ ਬਾਅਦ ਤੁਸੀਂ ਤਾਂ ਉਥੋਂ ਆ ਗਏ ਤੇ ਕਲੱਬ ਵਾਲਿਆਂ ਨੇ ਬਾਅਦ'ਚ ਚੋਂਦੇ-ਚੋਂਦੇ ਗੀਤ ਗਾਉਣ ਵਾਲੀਆਂ ਬੀਬੀਆਂ ਸੱਦੀਆਂ ਸੀ। ਉਹ ਓਥੇ 'ਕੱਠ ਕਰਨਾ ਚਾਹੁੰਦੇ ਸੀ ਕਿਉਂਕਿ ਉਥੇ ਕਿਸੇ ਲੀਡਰ ਨੇ ਆਉਣਾ ਸੀ ਨਾਲੇ ਉਂਞ ਵੀ ਮੜ੍ਹੀਆਂ-ਮਜਾਰਾਂ ਤੇ ਪੂਜਾ ਕਰਨਾ ਤੇ 'ਖੰਡ ਪਾਠ ਕਰਾਉਣਾ ਮਨਮੱਤ ਐ, ਗ੍ਰੰਥ ਸਾਹਿਬ ਦੀ ਬੇਹੁਰਮਤੀ ਐ।'

**ਬਰਾੜ:** ਓਏ ਥੋਡੇ ਅਰਗੇ 'ਕਲੱਕੜ' ਵੀ ਬੇਹੁਰਮਤੀ ਦੀ ਗੱਲ ਕਰਦੇ ਆ। ਤੁਸੀਂ ਤਾਂ ਗ੍ਰੰਥ ਸਾਹਬ ਨੂੰ 'ਚੰਗੀ ਕਿਤਾਬ' ਕਹਿਕੇ ਉਹਦੀ ਬੇਅਦਬੀ ਕਰਦੇ ਓਂ। ਸਾਡਾ ਉਹ ਗੁਰੂ ਐ, ਸ਼ਾਖਸ਼ਾਤ ਗੁਰੂ। ਤੁਸੀਂ ਵਿਗੜੇ ਕਾਮਰੇਟ ਉਹਦਾ ਕੀ ਸਤਿਕਾਰ ਕਰੋਂਗੇ। ਉਹਦਾ ਸਤਿਕਾਰ ਤਾਂ ਖਾਲਸਾ ਹੀ ਕਰ ਸਕਦਾ।"

**ਹਾਕਮ:** ਆਹੋ! ਗੁਰਦਿਆਲ ਸਿੰਘ 'ਝੰਡੀ' ਅਰਗਾ ਖਾਲਸਾ!"

**ਘੀਲਾ:** ਗੁਰਦਿਆਲ ਸਿੰਘ 'ਝੰਡੀ'! ਇਹ ਕੌਣ ਐ ਬਈ?"

**ਹਾਕਮ:** ਪਟਿਆਲੇ ਜ਼ਿਲ੍ਹੇ ਦਾ ਇੱਕ ਜਥੇਦਾਰ ਐ ਗੁਰਦਿਆਲ ਸਿੰਘ ਝੰਡੀ। ਉਹ ਜਦੋਂ ਬਾਹਰਲੇ ਮੁਲਕ ਗਿਆ ਤਾਂ ਸਿਰ'ਤੇ ਗ੍ਰੰਥ ਸਾਹਿਬ ਚੱਕੀ ਫਿਰੇ ਜਦੋਂ ਜ਼ਹਾਜ'ਚ ਵੜਿਆ ਤਾਂ ਏਅਰ ਹੋਸਟੈਸ ਨੇ ਕਿਹਾ ਬਈ ਇਹ ਸਮਾਨ ਮੈਨੂੰ ਫੜਾ ਦਿਓ ਮੈਂ ਸੰਭਾਲਕੇ ਰਖਵਾ ਦਿੰਦੀ ਆਂ ਤਾਂ ਅੱਗੋਂ ਖਾਲਸਾ ਖੜ੍ਹਾ ਹੋ ਗਿਆ ਤੇ ਸਾਰੇ ਯਾਤਰੀਆਂ ਨੂੰ ਬੇਨਤੀ ਕੀਤੀ ਕਿ ਮੇਰੇ ਨਾਲ ਅੱਜ ਸਾਡਾ ਗੁਰੂ ਗ੍ਰੰਥ ਸਾਹਿਬ ਵੀ ਯਾਤਰਾ ਕਰ ਰਿਹਾ ਹੈ ਕੋਈ ਵੀ ਯਾਤਰੀ ਸ਼ਰਾਬ ਜਾਂ ਹੋਰ ਕਿਸੇ ਨਸ਼ੇ ਦਾ ਸੇਵਨ ਨਾ ਕਰੇ। ਯਾਤਰੀਆਂ ਨੇ ਖਾਲਸੇ ਦੀ ਗੱਲ ਸਤ ਬਚਨ ਕਹਿਕੇ ਮੰਨ ਲਈ ਤੇ ਜਥੇਦਾਰ ਨੇ ਗ੍ਰੰਥ ਸਾਹਿਬ ਨੂੰ ਆਪਣੇ ਸਿਰਤੋਂ ਹੇਠਾਂ ਨਾ ਲਾਹਿਆ। ਪਰ ਜਦੋਂ ਬਾਹਰਲੇ ਮੁਲਕ ਜਾਕੇ ਜ਼ਹਾਜ਼ ਉਤਰਿਆ ਤਾਂ ਕਸਟਮ ਅਧਿਕਾਰੀਆਂ ਦੇ ਕੁੱਤੇ ਜਥੇਦਾਰ ਨੂੰ ਟੁੱਟ-ਟੁੱਟਕੇ ਪੈਣ, ਕਸਟਮ ਅਫਸਰਾਂ ਨੇ ਜਥੇਦਾਰ ਨੂੰ ਤਲਾਸ਼ੀ ਦੇਣ ਲਈ ਕਿਹਾ ਤਾਂ ਜਥੇਦਾਰ ਫਿਰ ਅੜ ਗਿਆ, ਅਖੇ ਇਹ ਸਾਡਾ ਗ੍ਰੰਥ ਸਾਹਿਬ ਐ ਮੈਂ ਤਲਾਸ਼ੀ ਨਹੀਂ ਦੇਣੀ, ਨਾਲੇ ਤੁਸੀਂ ਕੇਸਧਾਰੀ ਨਹੀਂ। ਜਥੇਦਾਰ ਨੇ ਸੋਚਿਆ ਚਲੋ ਖਹਿੜਾ ਛੁੱਟਜੂ। ਪਰ ਉਹਨਾਂ ਪਤੰਦਰਾਂ ਨੇ ਗੁਰਦੁਆਰੇ ਦੇ ਚਾਰ ਪੰਜ ਗ੍ਰੰਥੀ ਏਅਰ ਪੋਰਟ ਤੇ ਮੰਗਵਾ ਲਏ। ਜਦੋਂ ਗ੍ਰੰਥ ਸਾਹਿਬ ਨੂੰ ਖੋਲ੍ਹਕੇ ਵੇਖਿਆ ਤਾਂ ਉਨ੍ਹਾਂ ਦੀਆਂ ਅੱਖਾਂ ਥਾਂਏਂ ਅੱਡੀਆਂ ਰਹਿ ਗਈਆਂ....।"

**ਘੀਲਾ:** ਕਿਓਂ! ਉਹਦੇ ਚੋਂ ਕੀ ਨਿਕਲਣਾ ਸੀ?

**ਹਾਕਮ:** ਜਥੇਦਾਰ ਨੇ ਗ੍ਰੰਥ ਸਾਹਿਬ ਚੋਂ ਬਾਟੀ ਜਿੰਨੇ ਥਾਂ 'ਚ ਮੋਰਾ ਕਰਕੇ ਵਿੱਚ ਸਮੈਕ ਭਰੀ ਹੋਈ ਸੀ, ਨਸ਼ੀਲੀ ਦਵਾਈ। ਉਥੋਂ ਦੀ ਪੁਲਿਸ ਨੇ ਫੜਕੇ ਜਥੇਦਾਰ ਨੂੰ ਸੱਤ ਸਾਲ ਦੀ ਸਜ਼ਾ ਸੁਣਾਈ, ਹੁਣ ਜ਼ੇਲ੍ਹ'ਚ ਬੈਠੈ।"

**ਬਰਾੜ:** ਐਹੋ-ਜਿਹੇ ਬੰਦੇ ਜਥੇਦਾਰ ਕਹਾਓਣ ਦੇ ਕਾਬਲ ਨੀਂ, ਇਹੋ-ਜਿਹਿਆਂ ਨੂੰ ਸੱਤ ਸਾਲ ਦੀ ਕੈਦ ਨੀਂ, ਗੋਲੀ ਮਾਰ ਦੇਣੀ ਚਾਹੀਦੀ ਐ।"

**ਬਲਦੇਵ:** ਹੁਣ ਆਪ ਦੱਸ ਤੂੰ, ਬਈ ਗ੍ਰੰਥ 'ਚ ਮੋਰੇ ਕਰਨ ਆਲੇ ਚੰਗੇ ਆ ਭਲਾਂ?

**ਬਰਾੜ:** ਮੈਂ ਤਾਂ ਆਪ ਉਸ ਕੁੱਤੇ ਦੇ ਪੁੱਤ ਨੂੰ ਗਾਲ੍ਹਾਂ ਕੱਢਦਾਂ। ਇਹ ਗੱਲ ਸੁਣਕੇ ਤਾਂ ਮੇਰਾ ਖੂਨ ਖੌਲ ਉੱਠਿਆ, ਉਹਦੇ ਨਾਲੋਂ ਤਾਂ ਤੁਸੀਂ ਚੰਗੇ ਓਂ ਜਿਹੜੇ ਦਲੀਲ ਨਾਲ ਬਹਿਸ ਤਾਂ ਕਰਦੇ ਓਂ, ਪਰ ਓਸ ਕੰਜਰ ਨੇ ਤਾਂ ਨਾ ਮਾਫ ਕਰਨ ਵਾਲਾ ਪਾਪ ਕਰ ਮਾਰਿਆ ਘੋਰ ਕਲਯੁਗ!"

**ਹਾਕਮ:** ਬਰਾੜਾ ਅਸੀਂ ਤੇਰੇ ਉਲਟ ਨਹੀਂ ਪਰ ਤੂੰ ਸਾਡੀ ਗੱਲ ਨੂੰ ਧਿਆਨ ਨਾਲ ਸੁਣਦਾ ਨਹੀਂ, ਤਾਂ ਤੈਨੂੰ ਲਗਦਾ ਬਈ ਇਹ ਮੇਰੇ

(ਬਾਕੀ ਸਫਾ 43 'ਤੇ)





# ਅੰਜ਼ਾਮੇਂ ਗੁਲਿਸਤਾਂ ਕਿਆ ਹੋਗਾ

ਰੁਪਿੰਦਰ ਰਮਨ

ਅੰਧ ਵਿਸ਼ਵਾਸ਼ ਤੋਂ ਭਾਵ ਹੈ ਕਿਸੇ ਵੀ ਗੱਲ ਵਿੱਚ ਅੰਨ੍ਹਾਂ ਵਿਸ਼ਵਾਸ਼। ਮਤਲਬ ਬਿਨਾਂ ਕਿਸੇ ਸਬੂਤ ਦੇ ਪਰਖ-ਪ੍ਰਮਾਣ ਦੇ ਅੱਖਾਂ ਬੰਦ ਕਰਕੇ ਕਿਸੇ ਵੀ ਗੱਲ ਨੂੰ ਸਹੀ ਮੰਨਣਾ ਤੇ ਆਪਣੀ ਰੋਜ਼ਾਨਾ ਦੀ ਜ਼ਿੰਦਗੀ ਵਿੱਚ ਲਾਗੂ ਕਰਨਾ।

ਨਿਰਸੰਦੇਹ ਅਜਿਹੀ ਪ੍ਰਵਿਰਤੀ ਬਹੁਤ ਹੀ ਖਤਰਨਾਕ ਹੁੰਦੀ ਹੈ। ਪਰ ਫਿਰ ਵੀ ਇਹ ਪ੍ਰਵਿਰਤੀ ਦੁਨੀਆਂ ਦੇ ਹਰ ਦੇਸ਼ ਵਿੱਚ ਘੱਟ ਜਾਂ ਵੱਧ ਰੂਪ ਵਿੱਚ ਪ੍ਰਚੱਲਿਤ ਹੈ। ਸਾਡੇ ਦੇਸ਼ ਵਿੱਚ ਵੀ ਅੰਧ-ਵਿਸ਼ਵਾਸ਼ਾਂ ਵਿੱਚ ਯਕੀਨ ਕਰਨ ਵਾਲੇ ਲੋਕਾਂ ਦੀ ਕੋਈ ਕਮੀ ਨਹੀਂ ਬਲਕਿ ਕਿਧਰੇ ਕੁੱਝ ਅਜਿਹਾ ਵਾਪਰੇ ਤਾਂ ਸਹੀ ਸਾਡੇ ਲੋਕੀਂ ਓਧਰ ਨੂੰ ਵਹੀਰਾਂ ਘੱਤ ਲੈਂਦੇ ਹਨ। ਕੁੱਝ ਕੁ ਵਿਅਕਤੀ ਨੇ ਜਿਹੜੇ ਅੰਧ-ਵਿਸ਼ਵਾਸ਼ਾਂ ਨੂੰ ਨਹੀਂ ਮੰਨਦੇ ਪਰ ਅਜਿਹੇ ਵਿਅਕਤੀਆਂ ਦੀ ਗਿਣਤੀ ਬਹੁਤ ਘੱਟ ਹੈ।

ਸਾਡਾ ਦੇਸ਼ ਵੀ ਬਹੁਤ ਅਜ਼ੀਬ ਦੇਸ਼ ਹੈ। ਇਸ ਅਜੀਬ ਦੇਸ਼ ਦਾ ਕੋਈ ਵੀ ਹਿੱਸਾ ਅੰਧ-ਵਿਸ਼ਵਾਸ਼ਾਂ ਤੋਂ ਪੂਰਨ ਤੌਰ'ਤੇ ਮੁਕਤ ਨਹੀਂ। ਦੇਸ਼ ਦੇ ਵੱਖ-ਵੱਖ ਰਾਜਾਂ ਵਿੱਚ ਭਾਂਤ-ਭਾਂਤ ਦੇ ਅੰਧ-ਵਿਸ਼ਵਾਸ਼ ਪ੍ਰਚੱਲਤ ਹਨ। ਇੱਥੋਂ ਤੱਕ ਕਿ ਖੁਸ਼ਹਾਲ ਤੇ ਅਗਾਂਹਵਧੂ ਸਮਝਿਆ ਜਾਂਦਾ ਸਾਡਾ ਪੰਜਾਬ ਵੀ ਇਨ੍ਹਾਂ ਤੋਂ ਮੁਕਤ ਨਹੀਂ। ਇਹ ਵੱਖਰੀ ਗੱਲ ਹੈ ਕਿ ਪੰਜਾਬ ਦੀ ਧਰਤੀ'ਤੇ ਜਨਮੇ ਸ਼ਾਇਰਾਂ, ਲੇਖਕਾਂ ਨੇ ਅੰਧ-ਵਿਸ਼ਵਾਸ਼ਾਂ ਨੂੰ ਦੂਰ ਕਰਨ ਲਈ ਆਪਣੀ ਸਾਰੀ ਜ਼ਿੰਦਗੀ ਲਾ ਦਿੱਤੀ।

ਅੱਜ ਭਾਵੇਂ ਵਿਗਿਆਨ ਨੇ ਬੇਹਿਸਾਬ ਉੱਨਤੀ ਕੀਤੀ ਹੈ ਅਤੇ ਹੋਰ ਅੱਗੇ ਵਧਣ ਲਈ ਸਾਇੰਸ ਦੀਆਂ ਖੋਜਾਂ ਜਾਰੀ ਹਨ। ਪਰ ਇਨ੍ਹਾਂ ਅੰਧ-ਵਿਸ਼ਵਾਸ਼ਾਂ ਦਾ ਇਸੇ ਤਰ੍ਹਾਂ ਹੀ ਲਗਾਤਾਰੀ ਜਾਰੀ ਰਹਿਣਾ ਇਹ ਹੀ ਸਿੱਧ ਕਰਦਾ ਹੈ ਕਿ ਅਸੀਂ ਵਿਗਿਆਨ ਨੂੰ ਵਿਗਿਆਨ ਵਜੋਂ ਸਵੀਕਾਰ ਹੀ ਨਹੀਂ ਕੀਤਾ। ਵਿਗਿਆਨ ਅਜੇ ਤੱਕ ਸਾਡੀ ਜੀਵਨ ਜਾਚ ਦਾ ਹਿੱਸਾ ਹੀ ਨਹੀਂ ਬਣ ਸਕਿਆ। ਦਿਲਚੱਸਪ ਗੱਲ ਇਹ ਹੈ ਕਿ ਆਮ ਵਿਅਕਤੀ ਵਿਗਿਆਨ ਵਲੋਂ ਪ੍ਰਦਾਨ ਕੀਤੀਆਂ ਸੁਖ ਸਹੂਲਤਾਂ ਦੀ ਤਾਂ ਭਰਪੂਰ ਵਰਤੋਂ ਕਰਦਾ ਹੈ ਪਰ ਆਪਣੀ ਸੋਚਣੀ ਨੂੰ ਤਰਕਮਈ ਤੇ ਵਿਗਿਆਨਕ ਬਣਾਉਣ ਤੋਂ ਝਿਜਕਦਾ ਹੈ। ਇਸੇ ਕਾਰਨ ਹੀ ਆਮ ਵਿਅਕਤੀ ਸੁਣੀਆਂ-ਸੁਣਾਈਆਂ ਗੱਲਾਂ'ਤੇ ਛੇਤੀ ਯਕੀਨ ਕਰ ਲੈਂਦਾ ਹੈ। ਫਿਰ ਉਹ ਅੰਧ-ਵਿਸ਼ਵਾਸ਼ਾਂ ਦੇ ਚੱਕਰਵਿਊ ਵਿੱਚ ਫਸਕੇ ਆਪਣੀ ਆਰਥਿਕ ਤੇ ਸਰੀਰਕ ਲੁੱਟ ਕਰਵਾਉਂਦਾ ਰਹਿੰਦਾ ਹੈ।

ਅੱਜ ਦੇ ਯੁੱਗ ਵਿੱਚ ਵੀ ਅੰਧ-ਵਿਸ਼ਵਾਸ਼ਾਂ ਨੂੰ ਮੰਨਣਾ ਆਪਣੇ- ਆਪਨੂੰ ਮੂਰਖ ਬਣਾਉਣ ਵਾਲੀ ਗੱਲ ਹੈ। ਯਾਦ ਰਹਿਣਾ ਚਾਹੀਦਾ ਹੈ ਕਿ ਅੰਧ-ਵਿਸ਼ਵਾਸ਼ ਭਲਾ ਤਾਂ ਕਿਸੇ ਦਾ ਨਹੀਂ ਕਰਦੇ ਪਰ ਸਾਡੇ ਵਿਕਾਸ ਦੇ ਰਾਹ ਵਿੱਚ ਰੁਕਾਵਟਾਂ ਖੜ੍ਹੀਆਂ ਕਰਕੇ ਸਾਡਾ ਤੇ ਦੇਸ਼ ਤੇ ਸਮਾਜ ਦਾ ਹੱਦ ਦਰਜੇ ਦਾ ਨੁਕਸਾਨ ਕਰਦੇ ਹਨ। ਅਜ਼ਾਦੀ ਦੀ ਅੱਧੀ ਸਦੀ ਬੀਤ ਜਾਣ ਬਾਅਦ ਵੀ ਸਾਡੇ ਦੇਸ ਦਾ ਜ਼ਿਆਦਾ ਵਿਕਾਸ ਨਾ ਕਰ ਸਕਣ ਦਾ ਇੱਕ ਕਾਰਨ ਸਾਡੇ ਲੋਕਾਂ ਵਿੱਚ ਫੈਲੇ ਵੱਡੀ ਪੱਧਰ'ਤੇ ਅੰਧ-ਵਿਸ਼ਵਾਸ਼ ਵੀ ਹਨ। ਇਸ ਲਈ ਦੇਸ਼ ਦੇ ਵਿਕਾਸ ਲਈ ਅੰਧ-ਵਿਸ਼ਵਾਸ਼ਾਂ ਨੂੰ ਖਤਮ ਕਰਨਾ ਬਹੁਤ ਜਰੂਰੀ ਹੈ। ਅਜਿਹਾ ਸਿਰਫ ਗਿਆਨ-ਵਿਗਿਆਨ ਦੇ ਪ੍ਰਸਾਰ ਨਾਲ ਹੀ ਹੋ ਸਕਦਾ ਹੈ। ਸੱਚ ਤਾਂ ਇਹ ਹੈ ਕਿ ਅੰਧ-ਵਿਸ਼ਵਾਸ਼ ਪੈਦਾ ਹੀ ਅਗਿਆਨਤਾ ਦੀ ਕੁੱਖੋਂ ਹੁੰਦੇ ਹਨ। ਸਪਸ਼ਟ ਗੱਲ ਇਹ ਹੈ ਕਿ ਅਗਿਆਨਤਾ ਅੰਧ-ਵਿਸ਼ਵਾਸ਼ਾਂ ਦੀ ਮਾਂ ਹੈ।

ਕਹਿੰਦੇ ਹਨ ਕਿ ਅੰਧ-ਵਿਸ਼ਵਾਸ਼ਾਂ ਦਾ ਕੋਈ ਤਰਕ ਨਹੀਂ ਹੁੰਦਾ। ਇਨ੍ਹਾਂ ਨੂੰ ਮੰਨਣ ਵਾਲੇ ਵਿਅਕਤੀ ਇਨ੍ਹਾਂ ਸਬੰਧੀ ਸਾਫ ਸਪਸ਼ਟ ਸ਼ਬਦਾਂ ਰਾਹੀਂ ਕੋਈ ਪ੍ਰੀਭਾਸ਼ਾ ਨਹੀਂ ਦੇ ਸਕਦੇ। ਇਹ ਸਾਰੇ ਵੱਡ-ਵਡੇਰੇ ਕਹੇ ਜਾਂਦੇ ਲੋਕਾਂ ਦੀਆਂ ਆਧਾਰ ਰਹਿਤ ਧਾਰਨਾਵਾਂ ਉੱਤੇ ਹੀ ਆਧਾਰਿਤ ਹੁੰਦੇ ਹਨ। ਜਦੋਂ ਅਸੀਂ ਆਪਣੇ ਕਿਸੇ ਬਜ਼ੁਰਗ ਨੂੰ ਉਨ੍ਹਾਂ ਵੱਲੋਂ ਮੰਨੇ ਜਾਂਦੇ ਵਹਿਮਾਂ ਸਬੰਧੀ ਕੋਈ ਤਰਕ ਦਲੀਲ ਪੇਸ਼ ਕਰਨ ਲਈ ਆਖਦੇ ਹਾਂ ਤਾਂ ਉਹ ਅਕਸਰ ਗੱਲ ਨੂੰ ਜਾਂ ਤਾਂ ਟਾਲ ਦਿੰਦੇ ਨੇ ਜਾਂ ਫਿਰ ਕੋਈ ਸਪਸ਼ਟ ਜਵਾਬ ਨਹੀਂ ਦਿੰਦੇ। ਇਸੇ ਤਰ੍ਹਾਂ ਭੰਬਲਭੂਸਾ ਜਿਹਾ ਪਿਆ ਰਹਿੰਦਾ ਹੈ। ਅਸਲ ਵਿੱਚ ਸਾਡੇ ਬਜ਼ੁਰਗ ਬਚਪਨ ਤੋਂ ਹੀ ਬੱਚਿਆਂ ਦੀ ਸੋਚਣੀ ਨੂੰ ਇਨ੍ਹਾਂ ਚੱਕਰਾਂ ਦੇ ਵਿੱਚ ਉਲਝਾ ਦਿੰਦੇ ਨੇ। ਕੁੱਝ ਇਸ ਤਰ੍ਹਾਂ ਹੀ ਸਾਡੇ ਬਜ਼ੁਰਗਾਂ ਨਾਲ ਵੀ ਵਾਪਰਿਆ ਹੁੰਦਾ ਹੈ ਤੇ ਇਸੇ ਤਰ੍ਹਾਂ ਅੰਧ-ਵਿਸ਼ਵਾਸ਼ ਪੀੜ੍ਹੀ ਦਰ ਪੀੜ੍ਹੀ ਚਲਦੇ ਰਹਿੰਦੇ ਹਨ। ਬਕੌਲ ਸ਼ਾਇਰ:

"ਨਾ ਉਹ ਕੌਮ ਦਾ ਸੰਵਾਰੇ, ਨਾ ਉਹ ਸੰਵਾਰੇ ਘਰਦਾ
ਜਿਹੜਾ ਕਿਸੇ ਦੇ ਦਿਮਾਗ ਨਾਲ ਕੰਮ ਕਰਦਾ।"

ਮਨੁੱਖੀ ਵਿਕਾਸ ਦੇ ਮੁੱਢ ਤੋਂ ਹੀ ਸਾਡੇ ਸਮਾਜ ਵਿੱਚ ਇੱਕ ਵਰਗ ਅਜਿਹੇ ਲੋਕਾਂ ਦਾ ਰਿਹਾ ਹੈ ਜਿਹੜਾ ਆਪ ਹੱਥੀਂ ਕੰਮ ਕਰਨਾ ਨਹੀਂ ਸੀ ਚਾਹੁੰਦਾ। ਇਸ ਲਈ ਇਸ "ਵਿਹਲੜ ਵਰਗ" ਨੇ ਆਪਣੀ ਰੋਜ਼ੀ-ਰੋਟੀ ਲਈ ਤੇ ਐਸ਼ਪ੍ਰਸ਼ਤੀ ਕਰਨ ਲਈ ਸਮਾਜ ਵਿੱਚ ਤਰ੍ਹਾਂ-ਤਰ੍ਹਾਂ ਦੇ ਅੰਧ-ਵਿਸ਼ਵਾਸ਼ ਫੈਲਾਉਣੇ ਸ਼ੁਰੂ ਕਰ ਦਿੱਤੇ। ਇਸੇ ਵਰਗ ਨੇ ਹੀ ਆਮ ਲੋਕਾਂ ਵਿੱਚ ਕਈ ਪ੍ਰਕਾਰ ਦੇ ਡਰ ਪੈਦਾ ਕਰ ਦਿੱਤੇ। ਪਾਪ-ਪੁੰਨ, ਵਰ ਤੇ ਸਰਾਪ, ਨਰਕ ਤੇ ਸਵਰਗ ਆਦਿ

ਇਸੇ "ਵਿਹਲੜ ਵਰਗ" ਦੀ ਦੇਣ ਹੈ। ਇਸ ਵਰਗ ਦੀ ਸੋਚਣੀ ਇਹ ਸੀ ਕਿ ਆਮ ਲੋਕਾਂ ਨੂੰ ਇਨ੍ਹਾਂ ਸਭ ਚੱਕਰਾਂ ਵਿੱਚ ਉਲਝਾਕੇ ਲੁੱਟਿਆ ਜਾਵੇ ਤੇ ਕਿਸੇ ਵੀ ਹੀਲੇ -ਵਸੀਲੇ ਸਚਾਈ ਆਮ ਲੋਕਾਂ ਤੱਕ ਨਾ ਪਹੁੰਚਣ ਦਿੱਤੀ ਜਾਵੇ। ਇਨ੍ਹਾਂ ਲੋਕਾਂ ਵੱਲੋਂ ਸਾਰੇ ਅੰਧ-ਵਿਸ਼ਵਾਸ਼ਾਂ ਦਾ ਪ੍ਰਚਾਰ ਇਨੇ ਜ਼ੋਰ-ਸ਼ੋਰ ਨਾਲ ਕੀਤਾ ਗਿਆ ਕਿ ਅੱਜ ਇਹ ਬਹੁਤੇ ਲੋਕਾਂ ਦੀ ਰੋਜ਼ਾਨਾ ਜ਼ਿੰਦਗੀ ਦਾ ਇਕ ਹਿੱਸਾ ਹੀ ਬਣ ਗਏ ਹਨ।

ਕਿਸੇ ਵੀ ਸਮਾਜ ਲਈ ਅਜਿਹੇ ਵਿਹਲੜ ਕਿਸਮ ਦੇ ਲੋਕ ਹੀ ਸਭ ਤੋਂ ਖਤਰਨਾਕ ਹੁੰਦੇ ਹਨ। ਜਿਸ ਸਮਾਜ ਵਿੱਚ ਅਜਿਹੇ ਲੋਕਾਂ ਦੀ ਬਹੁ ਗਿਣਤੀ ਹੋਵੇ ਉਸਨੂੰ ਸੰਭਲਣ ਵਿੱਚ ਸਦੀਆਂ ਲੱਗਣਗੀਆਂ।

ਇਹ ਤਾਂਤਰਿਕ, ਪਾਂਡੇ, ਚੇਲੇ-ਚਾਟੜੇ, ਸਾਧ-ਸੰਤ ਵਾਰ -ਵਾਰ ਇਹੋ ਹੀ ਕੋਸ਼ਿਸ਼ਾਂ ਕਰਦੇ ਹਨ ਕਿ ਸਮਾਜ ਵਿੱਚ ਅੰਧ-ਵਿਸ਼ਵਾਸ਼ਾਂ ਦਾ ਹੀ ਬੋਲਬਾਲਾ ਕਾਇਮ ਰਹੇ। ਇਨ੍ਹਾਂ ਸਭਨਾਂ ਦਾ ਹਮੇਸ਼ਾ ਇੱਕੋ ਹੀ ਨਾਹਰਾ ਰਿਹਾ ਹੈ ਕਿ ਸਾਨੂੰ ਖੂਬ ਚਕਾਚੱਕ ਮਾਲ ਖਵਾਓ ਤੇ ਸਵਰਗ ਵਿੱਚ ਸਭਨੂੰ ਇਸਤੋਂ ਵੀ ਵਧੀਆ ਮਿਲੇਗਾ। "ਇਸ ਹੱਥ ਦੇਹ ਉਸ ਹੱਥ ਲੈ" ਇਨ੍ਹਾਂ ਦੀ ਕਲਪਨਾ ਕਵੀਆਂ ਸ਼ਾਇਰਾਂ ਦੀ ਕਲਪਨਾ ਨੂੰ ਮਾਤ ਪਾਉਂਦੀ ਹੈ। ਸਵਰਗ ਦੀ ਜੋ ਝਲਕ ਇਹ ਪੇਸ਼ ਕਰਦੇ ਹਨ ਉਸਤੋਂ ਇਨ੍ਹਾਂ ਦੀ ਸਿਆਣਪ ਦਾ ਸਪਸ਼ਟ ਪਤਾ ਚਲਦਾ ਹੈ।

ਭਾਵੇਂ ਕਿ ਸਮੇਂ-ਸਮੇਂ ਤੇ ਇਨ੍ਹਾਂ ਦੀ ਅਸਲੀਅਤ ਸਾਹਮਣੇ ਆਉਂਦੀ ਰਹਿੰਦੀ ਹੈ ਪਰ ਸਦਕੇ ਜਾਈਏ ਅੰਧ-ਵਿਸ਼ਵਾਸ਼ੀ ਜੰਤਾ ਦੇ ਜਿਹੜੀ ਕਿ ਆਪਣੇ ਦਿਮਾਗ ਤੋਂ ਕੰਮ ਹੀ ਨਹੀਂ ਲੈਂਦੀ। ਕੀ ਸਾਡੇ ਲੋਕੀਂ ਐਨੇ ਨਿਕੰਮੇ ਹੋ ਗਏ ਹਨ ਕਿ ਉਨ੍ਹਾਂ ਨੂੰ ਆਪਣੇ ਤੋਂ ਵਧੇਰੇ ਭਰੋਸਾ ਇਸ "ਵਿਹਲੜ ਵਰਗ" ਉਤੇ ਹੈ। ਕਦੇ-ਕਦੇ ਮਹਿਸੂਸ ਹੁੰਦਾ ਹੈ ਕਿ ਸਾਡੇ ਲੋਕਾਂ ਦੀ ਸੋਚਣ ਸਮਝਣ ਦੀ ਸ਼ਕਤੀ ਹੀ ਖਤਮ ਹੋ ਗਈ ਹੈ। ਸਮਾਜ ਵਿੱਚ ਜਿੱਧਰ ਵੀ ਨਜ਼ਰ ਮਾਰਦੇ ਹਾਂ ਧਰਮ ਦਾ ਢੌਂਗ ਹੀ ਨਜ਼ਰ ਆਉਂਦਾ ਹੈ। ਗਲੀ-ਗਲੀ ਤੇ ਲੁੱਟ ਦੇ ਅੱਡੇ ਸਥਾਪਿਤ ਨੇ। ਆਖਰ ਹੋਣ ਵੀ ਕਿਉਂ ਨਾ ਜਦੋਂ ਜੰਤਾ ਖੁਦ ਹੀ ਠੱਗੀ ਜਾਣਾ ਚਾਹੁੰਦੀ ਹੋਵੇ ਤਾਂ ਠੱਗਣ ਵਾਲੇ ਵੀ ਜ਼ਰੂਰ ਹੀ ਪੈਦਾ ਹੋਣਗੇ। ਆਖਿਰ ਲੋੜ ਹੀ ਤਾਂ ਕਾਢ ਦੀ ਮਾਂ ਹੁੰਦੀ ਹੈ।

ਮੁਕਦੀ ਗੱਲ ਇਹ ਆ ਕਿ ਜੇਕਰ ਲੋਕ ਅਗਿਆਨੀ ਲਾਈਲੱਗ ਹੀ ਬਣੇ ਰਹਿਣਗੇ ਤਾਂ ਉਨ੍ਹਾਂ ਨੂੰ ਲੁੱਟਣਾ ਸਦਾ ਸੌਖਾ ਹੋਵੇਗਾ। ਹੁਣ ਵਕਤ ਆ ਗਿਆ ਹੈ ਕਿ ਜਦੋਂ ਸਾਨੂੰ ਸੋਚਣਾ ਪਵੇਗਾ ਕਿ ਅਸੀਂ ਅਗਿਆਨੀ ਬਣਕੇ ਅੰਧ-ਵਿਸ਼ਵਾਸ਼ਾਂ ਦੀ ਦਲਦਲ ਵਿੱਚ ਹੀ ਖੁੱਭੇ ਰਹਿਣਾ ਹੈ ਜਾਂ ਫਿਰ ਤਰਕਸ਼ੀਲ ਵਿਚਾਰਾਂ ਨੂੰ ਅਪਣਾਕੇ ਗਿਆਨ ਦੀ ਯਾਤਰਾ'ਤੇ ਤੁਰਨਾ ਹੈ। "ਅੰਧ - ਵਿਸ਼ਵਾਸ਼ਾਂ ਤੋਂ ਤਰਕਸ਼ੀਲਤਾ ਵੱਲ ਤੇ ਅਗਿਆਨ ਤੋਂ ਗਿਆਨ ਵੱਲ" ਜਿੰਨੀ ਛੇਤੀ ਅਸੀਂ ਤੁਰਾਂਗੇ, ਉਨੇ ਹੀ ਛੇਤੀ ਅਸੀਂ ਚੰਗੇਰਾ ਜੀਵਨ ਬਤੀਤ ਕਰਨ ਦੇ ਸਮਰੱਥ ਹੋ ਸਕਾਂਗੇ। ਕਹਿੰਦੇ ਨੇ ਕਿ ਜੋ ਬੀਤ ਗਿਆ ਅਸੀਂ ਉਸਨੂੰ ਤਾਂ ਨਹੀਂ ਵਾਪਿਸ ਲਿਆ ਸਕਦੇ ਪਰ ਜੋ ਹੋ ਰਿਹਾ ਹੈ ਉਸਨੂੰ ਮਾੜੇ ਤੋਂ ਚੰਗੇ ਅਤੇ ਚੰਗੇ ਤੋਂ ਹੋਰ ਚੰਗੇਰੇ ਵਿੱਚ ਬਦਲ ਸਕਦੇ ਹਾਂ। ਜ਼ਰਾ ਸੋਚਕੇ ਵੇਖੋ ਕਿ ਕੀ ਅਸੀਂ ਅਜਿਹਾ ਕਰ ਰਹੇ ਹਾਂ? ਜੇਕਰ ਅਜਿਹਾ ਹੁਣ ਨਹੀਂ ਕਰ ਰਹੇ ਤਾਂ ਫਿਰ ਹੋਰ ਕਦੋਂ ਕਰਾਂਗੇ ਅਤੇ ਜੇਕਰ ਯਤਨ ਕਰ ਵੀ ਰਹੇ ਹਾਂ ਫਿਰ ਘਾਟ ਕਿੱਥੇ ਹੈ? ਕਿੱਧਰੇ ਅਸੀਂ ਕੋਹਲੂ ਗੇੜ ਵਾਲੀ ਦੌੜ ਤਾਂ ਨਹੀਂ ਦੌੜੇ ਜਾ ਰਹੇ:

"ਵਾਟ ਕੁੱਝ ਲੰਮੀ ਏ ਕਦਮਾਂ ਨੂੰ ਵਧਾਉਣਾ ਪਵੇਗਾ
ਰਾਹ ਦੇ ਇੱਕ-ਇੱਕ ਰੋੜੇ ਨੂੰ ਹਟਾਉਣਾ ਪਵੇਗਾ'। ☆☆

**(ਸਫਾ 24 ਦੀ ਬਾਕੀ)**

ਜੀ ਨੇ ਟੋਕਕੇ ਕਿਹਾ,'ਤੁਸੀ ਇੱਥੋਂ ਚਲੇ ਜਾਓ, ਇੱਥੇ ਤੁਹਾਡਾ ਕੋਈ ਕੰਮ ਨਹੀਂ..।" ਪੜਤਾਲੀਆ ਟੀਮ ਨੇ ਸੁਸਾਇਟੀ ਦੀ ਸਮਝ ਅਨੁਸਾਰ ਆਪਣੀ ਗੱਲ ਮੁੜ ਦਹੁਰਾਕੇ ਉੱਥੋਂ ਵਿਦਾ ਲਈ।

ਤਰਕਸ਼ੀਲਾਂ ਦੇ ਦੌਰੇ ਤੋਂ ਇੱਕ ਹਫਤਾ ਬਾਅਦ ਘਟਨਾਵਾਂ ਦੀ ਅਸਲੀਅਤ ਸਾਹਮਣੇ ਆ ਗਈ ਜਦ ਟੀਮ ਦੁਆਰਾ ਦੱਸੇ ਸੁਝਾਵਾਂ ਤੇ ਅਮਲ ਕਰਦਿਆਂ ਪਿੰਡ ਦੇ ਇੱਕ ਸਾਬੁਕਾ ਫੌਜੀ ਜਗਦੀਸ਼ ਚੰਦ ਤੇ ਪੁਲਿਸ ਦੀ ਚੌਕਸੀ ਨੇ ਪਿੰਡ ਦੀ ਗੋਹਾ ਕੂੜਾ ਕਰਨ ਵਾਲੀ ਸ਼ੀਲੋ ਨਾਂ ਦੀ ਔਰਤ ਨੂੰ ਰੰਗੇ ਹੱਥੀਂ ਫੜ ਲਿਆ। ਉਸਨੇ ਆਪਣਾ ਦੋਸ਼ ਸਵੀਕਾਰ ਕਰ ਲਿਆ। ਉਹ ਮੁਰਦਾ ਪਸ਼ੂਆਂ ਨੂੰ ਚੁੱਕਣ ਵਾਲੇ ਥੂਹਾ ਪਿੰਡ ਦੇ ਵਾਸੀ ਬਚਨੇ ਨਾਲ ਮਿਲਕੇ ਇਹ ਕੰਮ ਕਰਦੀ ਸੀ। ਬਚਨਾ ਹੀ ਉਸਨੂੰ ਪਸ਼ੂ ਮਾਰਨ ਲਈ ਸਲਫਾਸ ਦੀਆਂ ਗੋਲੀਆਂ ਲਿਆਕੇ ਦਿੰਦਾ ਸੀ। ਇਸ ਕੰਮ ਬਦਲੇ ਬਚਨਾ ਸ਼ੀਲੋ ਨੂੰ ਪੈਸੇ ਦਿੰਦਾ ਸੀ। ਇਹ ਅਸਲੀਅਤ ਸਾਹਮਣੇ ਆਉਣ 'ਤੇ ਪਿੰਡ ਵਾਸੀਆਂ ਨੂੰ ਆਪਣੀ ਮੂਰਖਤਾ ਦਾ ਅਹਿਸਾਸ ਹੋਇਆ। ਪਿੰਡ ਦੇ ਸਰਪੰਚ ਰਾਮਬੀਰ ਨੇ ਆਖਿਆ ਕਿ ਪਿੰਡ ਵਾਸੀਆਂ ਦੇ ਜਾਦੂ ਟੂਣਿਆਂ ਵਿੱਚ ਵਿਸ਼ਵਾਸ਼ ਕਰਕੇ ਡੇਢ ਮਹੀਨੇ ਵਿੱਚ 40,000 ਰੁਪਿਆ ਜਾਦੂ ਟੂਣੇ ਤੇ ਹਵਨ ਕਰਵਾਉਣ ਉਪਰ ਰੋੜ੍ਹ ਦਿੱਤਾ। ਅਖਬਾਰਾਂ ਵਿੱਚ ਜਦ ਘਟਨਾ ਦੀ ਸਮੁੱਚੀ ਰਪੋਰਟ ਛਪੀ ਤਾਂ ਤਰਕਸ਼ੀਲਾਂ ਦਾ ਪੱਖ ਵੀ ਰੱਖਿਆ ਗਿਆ। ਪੜਤਾਲੀਆ ਟੀਮ ਵੱਲੋਂ ਕੱਢੇ ਸਿੱਟੇ ਅਨੁਸਾਰ ਦੋਸ਼ੀ ਸਾਹਮਣੇ ਆਇਆ ਜਿਸ ਨਾਲ ਘਟਨਾਵਾਂ ਪਿੱਛੇ ਕਿਸੇ ਪ੍ਰੇਤ ਆਤਮਾ ਜਾਂ ਅਦਿੱਖ ਸ਼ਕਤੀ ਹੋਣ ਦੀਆਂ ਧਾਰਵਨਾਵਾਂ ਗਲਤ ਸਾਬਤ ਹੋ ਗਈਆਂ।

ਸਮੁੱਚੀ ਘਟਨਾ ਵਿੱਚ ਸਰਕਾਰ ਦੇ ਮੰਤਰੀ ਦਾ ਰੋਲ ਨਿੰਦਣਯੋਗ ਰਿਹਾ। ਜਿਸਤੋਂ ਇਹ ਗੱਲ ਵੀ ਸਪਸ਼ਟ ਹੋਈ ਕਿ ਸਰਕਾਰ ਤੇ ਉਸਦੇ ਮੰਤਰੀਆਂ ਨੂੰ ਲੋਕਾਂ ਨੂੰ ਭਰਮ ਭੁਲੇਖਿਆਂ ਤੇ ਅੰਧ ਵਿਸ਼ਵਾਸ਼ਾਂ ਵਿੱਚੋਂ ਕੱਢਣ ਦੀ ਬਜਾਏ ਆਪਣੀ ਕੁਰਸੀ ਦਾ ਹੀ ਫਿਕਰ ਹੁੰਦਾ ਹੈ। ਇਹ ਸਵਾਲ ਅੱਜ ਵੀ ਸਾਡੇ ਸਾਹਮਣੇ ਜਿਉਂ ਦਾ ਤਿਉਂ ਖੜ੍ਹਾ ਹੈ। ਤਰਕਸ਼ੀਲ ਲਹਿਰ ਦੇ ਕਾਮਿਆਂ ਨੂੰ ਲੋਕਾਂ ਨੂੰ ਚੇਤੰਨ ਕਰਨ ਦੇ ਕਾਜ਼ ਨੂੰ ਪਹਿਲ ਦੇ ਆਧਾਰ 'ਤੇ ਕਰਦੇ ਹੋਏ ਆਪਣੇ ਯਤਨ ਜਾਰੀ ਰੱਖਣੇ ਚਾਹੀਦੇ ਹਨ। ☆☆



# ਜੇਕਰ ਅਸੀਂ ਨਾ ਸੰਭਲੇ.......

ਵਿਜੇ ਬੰਬੇਲੀ



ਭਾਰਤ ਇੱਕ ਪ੍ਰਾਚੀਨ ਅਤੇ ਵੱਡੀ ਆਬਾਦੀ ਵਾਲਾ ਮੁਲਕ ਹੈ। ਕਹਿਣ ਨੂੰ ਭਾਵੇਂ ਕੋਈ ਜੋ ਮਰਜ਼ੀ ਆਖੀ ਜਾਵੇ ਪ੍ਰੰਤੂ ਮਹਾਂਭਾਰਤ ਕਾਲ ਸਮੇਂ (ਅੱਜ ਤੋਂ ਸਾਢੇ ਕੁ ਚਾਰ ਹਜ਼ਾਰ ਵਰ੍ਹੇ ਪਹਿਲਾਂ ) ਭਾਰਤ ਵਿੱਚ ਜਦੋਂ ਇਸਦਾ ਆਕਾਰ ਹੁਣ ਨਾਲੋਂ ਢਾਈ ਗੁਣਾ ਸੀ (ਜਿਸ 'ਚ ਹੁਣ ਵਾਲਾ ਪਾਕਿਸਤਾਨ, ਬੰਗਲਾ ਦੇਸ਼,ਅਫਗਾਨਿਸਤਾਨ, ਬਰਮਾ ਤੇ ਨਿਪਾਲ ਦੇਸ਼ ਵੀ ਸ਼ਾਮਲ ਸਨ ) ਇਸਦੀ ਆਬਾਦੀ ਲਗਭਗ ਤਿੰਨ ਤੋਂ ਚਾਰ ਕਰੋੜ ਦੇਵਿੱਚ ਹੀ ਸੀ। ਉਂਜ ਭਾਵੇਂ ਇਸਦੀ ਸੰਘਣਤਾ ਕਈ ਥਾਵੀਂ ਊਪਜਾਊਪੁਣੇ ਕਾਰਣ ਬਹੁਤੀ ਸੀ ਅਤੇ ਕਿਤੇ-ਕਿਤੇ ਜੀਵਨ ਦੀਆਂ ਕਠੋਰ ਹਾਲਤਾਂ ਕਾਰਣ ਘੱਟ। ਆਬਾਦੀ ਦੇ ਵਾਧੇ ਦੀ ਗਤੀ ਏਨੀ ਧੀਮੀ ਸੀ ਕਿ ਇਸਨੂੰ ਦਸ ਕਰੋੜ ਤੱਕ ਪਹੁੰਚਣ ਲਈ ਹੀ ਲਗਭਗ ਚਾਰ ਕੁ ਹਜ਼ਾਰ ਸਾਲ ਲੱਗ ਗਏ। ਸੰਨ 1600ਵਿੱਚ ਭਾਰਤ ਦੀ ਆਬਾਦੀ ਦਸ ਕਰੋੜ ਸੀ ਜੋ 1800 ਈ: ਵਿੱਚ 12 ਕਰੋੜ ਹੋ ਗਈ। ਸੰਨ 1871 ਵਿੱਚ ਜਦੋਂ ਪਹਿਲੀ ਜਨਗਣਨਾ ਹੋਈ ਤਾਂ ਭਾਰਤ ਦੀ ਜਨਸੰਖਿਆ 20 ਕਰੋੜ ਸੀ ਜਿਸ ਵਿੱਚ ਓਦੋਂ ਪਾਕਿਸਤਾਨ ਤੇ ਬੰਗਲਾ ਦੇਸ਼ ਵੀ ਸ਼ਾਮਲ ਸਨ। ਵੀਹਵੀਂ ਸਦੀ ਦੇ ਪਹਿਲੇ ਸਾਲ ਅਰਥਾਤ1901 ਵਿੱਚ ਭਾਰਤ ਦੀ ਜਨਸੰਖਿਆ 24 ਕਰੋੜ ਤੋਂ ਕੁੱਝ ਘੱਟ ਆਂਕੀ ਗਈ। ਇੰਝ ਮਹਾਂਭਾਰਤ ਦੇ ਸਮੇਂ ਤੋਂ 20ਵੀਂ ਸਦੀ ਤੱਕ ਆਬਾਦੀ ਦੇ ਵਾਧੇ ਦੀ ਦਰ ਬਹੁਤ ਧੀਮੀ ਸੀ ਜਿਸਦਾ ਕਾਰਨ ਮੌਤ ਦਰ ਦਾ ਸਿਖਰ, ਕੁਦਰਤੀ ਆਫਤਾਂ, ਖੋਜ ਤੇ ਮੈਡੀਸਨ ਵਿਹੂਣੀਆਂ ਜਾਨ ਲੇਵਾ ਬਿਮਾਰੀਆਂ, ਭੋਜਨ ਦੀ ਕਮੀ ਅਤੇ ਯੁੱਧ ਆਦਿ ਸਨ।

ਸੰਨ 1921 ਤੋਂ ਬਾਅਦ ਭਾਰਤ ਵਿੱਚ ਆਬਾਦੀ ਦਾ ਵਾਧਾ ਵਿਸ਼ੇਸ਼ ਰੂਪ ਵਿੱਚ ਚਾਲੂ ਹੋ ਗਿਆ। ਜੋ 1941 ਤੱਕ 32 ਕਰੋੜ ਤੱਕ ਪਹੁੰਚ ਗਿਆ। ਇਸ ਵਾਧੇ ਦਾ ਵਿਸ਼ੇਸ਼ ਕਾਰਨ ਦੇਸ਼ ਦਾ ਸਮਾਜਿਕ ਆਰਥਿਕ ਵਿਕਾਸ ਸੀ। ਸਿੱਖਿਆ, ਉਦਯੋਗੀਕਰਣ, ਸ਼ਹਿਰੀਕਰਣ, ਆਵਾਜਾਈ ਤੇ ਸੰਚਾਰ ਸਾਧਨਾਂ ਦਾ ਵਿਸਥਾਰ ਉਜਰਤੀ ਕਾਨੂੰਨਾਂ ਦਾ ਲਾਗੂ ਹੋਣਾ, ਖੇਤੀ 'ਚ ਵਾਧਾ, ਇੱਕ ਜੁੱਟ ਰਾਜਨੀਤਕ ਪ੍ਰਬੰਧ, ਕਾਨੂੰਨੀ ਸੁਧਾਰ ਅਤੇ ਸਿਹਤ ਸਹੂਲਤਾਂ ਦੇ ਵਾਧੇ ਅਤੇ ਮ੍ਰਿਤੂ ਦਰ ਘਟਣ ਨਾਲ ਮਨੁੱਖ ਦੀ ਔਸਤ ਉਮਰ 20 ਸਾਲ ਤੋਂ ਵਧ ਕੇ 40 ਸਾਲ ਤੱਕ ਆਜ਼ਾਦੀ ਤੋਂ ਪਹਿਲਾਂ ਹੀ ਪਹੁੰਚ ਚੁੱਕੀ ਸੀ। ਉਹਨਾਂ ਵਕਤਾਂ ਵਿੱਚ ਹੀ ਮ੍ਰਿਤੂ ਦਰ 50 ਪ੍ਰਤੀ ਹਜ਼ਾਰ ਤੋਂ ਘਟ ਕੇ 40 ਪ੍ਰਤੀ ਹਜ਼ਾਰ ਤੱਕ ਪਹੁੰਚ ਗਈ (ਪਿੱਛੇ ਜਿਹੇ ਪੇਸ਼ ਕੀਤੇ ਗਏ ਸਰਕਾਰੀ ਅੰਕੜਿਆਂ ਅਨੁਸਾਰ)। ਮੋੜਵੇਂ ਸ਼ਬਦਾਂ ਵਿੱਚ ਕਿਹਾ ਜਾ ਸਕਦਾ ਹੈ ਕਿ ਜੇ ਸੰਨ 1901 ਵਿੱਚ ਭਾਰਤ ਦੀ ਆਬਾਦੀ 23 ਕਰੋੜ 80 ਲੱਖ ਸੀ ਜੋ 1991 ਵਿੱਚ ਵਧ ਕੇ 84 ਕਰੋੜ 80 ਲੱਖ ਹੋ ਗਈ। ਪਰ ਹੁਣ ਇਹ 100 ਕਰੋੜ ਤੋਂ ਵੀ ਟੱਪ ਗਈ ਹੈ। ਆਬਾਦੀ ਨਾਲ ਸਬੰਧਿਤ ਅੰਕੜੇ ਇਸ ਵਾਧੇ ਬਾਰੇ ਭਿਆਨਕ ਪਰ ਸਹੀ ਤਸਵੀਰ ਪੇਸ਼ ਕਰਦੇ ਹੋਏ ਦਰਸਾਉਂਦੇ ਹਨ ਕਿ1901 ਤੋਂ ਬਾਅਦ ਦੇ ਪਹਿਲੇ 50 ਸਾਲਾਂ ਵਿੱਚ ਦੇਸ਼ ਦੀ ਆਬਾਦੀ ਨੂੰ ਭਾਗ ਲਾਉਣ ਵਾਲੇ ਵਿਅਕਤੀਆਂ ਦੀ ਗਿਣਤੀ 63 ਕਰੋੜ 40 ਲੱਖ ਸੀ। ਜੇ ਜਰਬਾਂ ਵਿੱਚ ਆਬਾਦੀ ਵਧਣ ਦਾ ਇਹ ਸਿਲਸਲਾ ਇਸੇ ਤਰ੍ਹਾਂ ਹੀ ਜਾਰੀ ਰਿਹਾ ਤਾਂ ਸੰਨ 2051 ਵਿੱਚ ਭਾਰਤ ਦੀ ਆਬਾਦੀ ਪੌਣੇ ਦੋ ਅਰਬ ਹੋ ਜਾਵੇਗੀ। ਜੋ ਕਿ ਸੰਨ 1991 ਵਾਲੀ ਦੇਸ਼ ਦੀ ਕੁੱਲ 85 ਕਰੋੜ ਆਬਾਦੀ ਤੋਂ ਦੁੱਗਣੀ ਹੋਵੇਗੀ।

ਸੰਨ 1941-51 ਦੇ ਜਨਗਣਨਾ ਮੌਕੇ ਜਨਸੰਖਿਆ ਦਾ ਵਾਧਾ ਪ੍ਰਤੀ ਦਿਨ 1.33% ਸੀ, ਜੋ 1981ਦੇ ਦਹਾਕੇ ਵਿੱਚ ਵਧਕੇ 2.46% ਹੋ ਗਿਆ। ਬੇਸ਼ਕ ਭਾਰਤ ਸੰਸਾਰ ਦਾ ਪਹਿਲਾ ਮੁਲਕ ਹੈ ਜਿਸਨੇ 50 ਵੇਂ (ਆਜਾਦੀ ਉਪਰੰਤ ਹੀ) ਵਿੱਚ ਹੀ ਸਰਕਾਰੀ ਤੌਰ ਤੇ ਪਰਿਵਾਰ ਨਿਯੋਜਨ ਦਾ ਕੰਮ ਸ਼ੁਰੂ ਕੀਤਾ ਪ੍ਰੰਤੂ ਯਤਨਾਂ ਦੇ ਬਾਵਜੂਦ ਵੀ ਪ੍ਰਬੰਧਕੀ ਕਮਜ਼ੋਰੀਆਂ,ਅਣਸਾਵੀਂ ਵਿਉਂਤਬੰਧੀ,ਅਣਗਹਿਲੀ ਤੇ ਭਰਿਸ਼ਟਾਚਾਰ ਕਾਰਨਾਂ ਤੋਂ ਬਿਨਾਂ ਮੁਲਕ ਦੇ ਕਈ ਕਿਸਮ ਦੇ ਸਮਾਜਿਕ ,ਆਰਥਿਕ,ਧਾਰਮਿਕ ਤੇ ਸੱਭਿਆਚਾਰਕ ਕਾਰਨਾਂ ਸਮੇਤ ਸ਼ਾਖਰਤਾ ਦਰ ਦੀ ਘਾਟ ਕਰਕੇ ਹਾਲ ਦੀ ਘੜੀ ਇਸ ਵਿੱਚ ਸਿਰਫ ਇੱਕ ਸੀਮਿਤ ਹੱਦ ਤੱਕ ਹੀ ਸਫਲਤਾ ਪ੍ਰਾਪਤ ਹੋਈ ਹੈ। ਅਜੇ ਵੀ ਭਾਰਤ ਦੀ ਜਨਸੰਖਿਆ ਪ੍ਰਤੀ ਸਾਲ 1.8% ਦੀ ਦਰ ਨਾਲ ਵੱਧ ਰਹੀ ਹੈ। ਜੋ ਕਿ ਸਾਡੀ

ਫਿਕਰਮੰਦੀ ਵਾਲੀ ਉੱਚੀ ਦਰ ਹੈ। ਇਸ ਤੇਜੀ ਨਾਲ ਵੱਧਦੀ ਜਨਸੰਖਿਆ ਇੱਕ ਵਿਕਾਸਸ਼ੀਲ ਦੇਸ਼ ਲਈ ਬਹੁਤ ਚਿੰਤਾ ਦਾ ਵਿਸ਼ਾ ਹੈ। ਅਰਥ ਸ਼ਾਸ਼ਤਰ ਦੀ ਦ੍ਰਿਸ਼ਟੀ ਨਾਲ ਵਧਦੀ ਜਨਸੰਖਿਆ ਦੇ ਕਾਰਨ ਅਰਥ ਵਿਵਸਥਾ ਵਿੱਚ ਜਿਆਦਾ ਨਿਵੇਸ਼ ਦੀ ਲੋੜ ਪੈਂਦੀ ਹੈ ਤਾਂਕਿ ਵਿਕਾਸ ਦੀ ਮੌਜੂਦਾ ਦਰ ਨੂੰ ਕਾਇਮ ਰੱਖਿਆ ਜਾ ਸਕੇ। ਨਾਲ ਹੀ ਜਨਸੰਖਿਆ ਵਾਧੇ ਕਾਰਨ ਮਾਨਵ ਪੂੰਜੀ ਲਈ ਵਸਤਾਂ ਦੀ ਖਪਤ ਵੀ ਤੇਜੀ ਨਾਲ ਵੱਧਦੀ ਹੈ। ਜਿਸ ਨਾਲ ਸ਼ੁੱਧ ਆਰਥਿਕ ਨਿਵੇਸ਼ ਵਿੱਚ ਕਮੀ ਰਹਿ ਜਾਂਦੀ ਹੈ ਅਤੇ ਸਮਾਜ ਤੇਜੀ ਨਾਲ ਤਰੱਕੀ ਨਹੀਂ ਕਰ ਸਕਦਾ ਤੇ ਸਬੰਧਿਤ ਮੁਲਕ ਬਾਕੀ ਮੁਲਕਾਂ ਦੇ ਮੁਕਾਬਲੇ ਪੱਛੜ ਜਾਂਦਾ ਹੈ।

ਇਹ ਹਰ ਚਿੰਤਕ ਦੀ ਚਿੰਤਾ ਦਾ ਕਾਰਨ ਹੈ ਕਿ ਜੇਕਰ ਇਸੇ ਸਪੀਡ ਨਾਲ ਆਬਾਦੀ ਵੱਧਦੀ ਰਹੀ ਤਾਂ ਹਰ ਤਰ੍ਹਾਂ ਦੀਆਂ ਸਮੱਸਿਆਵਾਂ ਵਿੱਚ ਵਾਧਾ ਹੋਵੇਗਾ। ਲੋਕ ਆਪਣੀ ਭੁੱਖ ਮਿਟਾਉਣ ਲਈ ਜੁਰਮਾਂ ਤੇ ਗੁਨਾਹਾਂ ਵੱਲ ਰੁਚਿਤ ਹੋਣਗੇ। ਕਿਸੇ ਹੱਦ ਤੱਕ ਅੱਤਵਾਦ ਵੀ ਗਰੀਬੀ ਤੇ ਘਾਟਾਂ ਕਮਜ਼ੋਰੀਆਂ ਦਾ ਹੀ ਮੋੜਵਾਂ ਪ੍ਰਗਟਾਅ ਹੁੰਦਾ ਹੈ। ਲੜਾਈ ਝਗੜੇ, ਕਤਲੋ ਗਾਰਤ, ਭੀੜ ਐਕਸੀਡੈਂਟ, ਪ੍ਰਦੂਸ਼ਣ, ਭੁੱਖ ਨੰਗ ਸਭ ਬਹੁਤੀ ਆਬਾਦੀ ਦਾ ਹੀ ਕਾਰਨ ਹੈ। ਕੀੜਿਆਂ ਮਕੌੜਿਆਂ ਵਾਂਗ ਵਧਦੇ ਬੱਚੇ ਕੁਪੋਸ਼ਣ ਕਰਕੇ ਕਈ ਕਿਸਮ ਦੀਆਂ ਬਿਮਾਰੀਆਂ ਨਾਲ ਗ੍ਰਸਤ ਹੋ ਕੇ ਰਾਸ਼ਟਰ ਲਈ ਵੱਡੀ ਚਣੌਤੀ ਬਣ ਜਾਣਗੇ। ਜਨਸੰਖਿਆ ਵਾਧੇ ਕਾਰਨ ਗਰੀਬੀ, ਸਮਾਜਿਕ ਅਲਾਮਤਾਂ, ਮਨੋਵਿਗਿਆਨਕ ਵਿਗਾੜ ਅਤੇ ਇਲਾਕਾਈ, ਭਾਸ਼ਾਈ ਤੇ ਸਭਿਆਚਾਰ ਕੱਟੜਵਾਦ ਆਦਿ ਅਨੇਕਾਂ ਬਿਮਾਰੀਆਂ ਪੈਦਾ ਹੋ ਜਾਂਦੀਆਂ ਹਨ।

ਆਬਾਦੀ ਵੱਧਣ ਨਾਲ ਸਮੁੱਚੇ ਕੁਦਰਤੀ ਨਿਜਾਮ ਵਿੱਚ ਮਨੁੱਖੀ ਦਖਲ ਵੱਧਦਾ ਹੈ। ਕੁਦਰਤੀ ਸੋਮਿਆਂ ਦੀ ਦੁਰ ਵਰਤੋਂ ਤਾਂ ਹੁੰਦੀ ਹੀ ਹੈ ਬਲਕਿ ਉਹ ਤੇਜੀ ਨਾਲ ਘਟਕੇ ਕਈ ਕਿਸਮ ਦੇ ਵਿਗਾੜ ਨੂੰ ਵੀ ਜਨਮ ਦਿੰਦੇ ਹਨ। ਇਸ ਨਾਲ ਪ੍ਰਕਿਰਤੀ ਤੇ ਚੁਗਿਰਦੇ ਤੇ ਵੀ ਉਲਟ ਪ੍ਰਭਾਵ ਪੈਂਦਾ ਹੈ। ਆਬਾਦੀ ਦੇ ਵੱਧਣ ਨਾਲ ਲੱਕੜ ਤੇ ਮਾਸ ਖੱਪਤ ਦੇ ਵਾਧੇ ਨੇ ਰੁੱਖਾਂ ਦੀ ਘਾਟ ਸਮੇਤ ਬਹੁਤ ਸਾਰੇ ਪੰਛੀਆਂ ਤੇ ਜਾਨਵਰਾਂ ਦੀਆਂ ਕਿਸਮਾਂ ਨੂੰ ਅਲੋਪ ਤਾਂ ਕੀਤਾ ਹੀ ਹੈ ਨਾਲ ਹੀ ਕਈ ਕਿਸਮ ਦੇ ਮਿੱਤਰ ਕੀੜੇ ਮਕੌੜੇ, ਪੰਛੀ ਤੇ ਜਾਨਵਰ ਵੀ ਤੇਜੀ ਨਾਲ ਖਤਮ ਕੀਤੇ ਹਨ ਜਿਸ ਨਾਲ ਮਨੁੱਖੀ ਜੀਵਨ ਵਿੱਚ ਵੀ ਖਲਲ ਪੈਦਾ ਹੋਣਾ ਸ਼ੁਰੂ ਹੋ ਗਿਆ ਹੈ। ਪਿਛਲੇ ਕਈ ਸਾਲਾ ਤੋਂ ਭਾਰਤ ਵਿਚ ਹੜ੍ਹਾਂ ਦਾ ਆਉਣਾ ਜਾਂ ਸੋਕਾ ਪੈਣ ਦਾ ਕਾਰਨ ਵੀ ਜੰਗਲਾਂ ਦੀ ਘਾਟ ਹੈ ਜੋ ਕਿ ਆਬਾਦੀ ਬੋਝ ਦਾ ਪ੍ਰਤੱਖ ਦਰਸਾਉਂਦਾ ਵਿਗਾੜ ਹੈ। ਇਸੇ ਕਾਰਨ ਹੀ ਦੇਸ਼ ਦੇ ਪਹਿਲਾਂ ਹੀ ਸੀਮਿਤ ਸੋਮਿਆਂ ਉੱਪਰ ਬੋਝ ਵਧੇਗਾ ਹੀ ਜਿਸ ਨਾਲ ਮੋੜਵੇਂ ਰੂਪ ਵਿੱਚ ਕੁਦਰਤੀ ਸੰਤੁਲਨ ਵੀ ਖਤਰਨਾਕ ਹੱਦ ਤੱਕ ਡੋਲ ਜਾਵੇਗਾ। ਇੰਜ ਮਨੁੱਖੀ ਨਸਲ ਹੀ ਖਤਰੇ ਵਿੱਚ ਪੈ ਜਾਵੇਗੀ। ਭੂਚਾਲਾਂ ਆਦਿ ਦਾ ਆਉਣਾ ਵੀ ਇਸੇ ਖਤਰੇ ਦੀ ਇੱਕ ਚਿੰਤਾਜਨਕ ਤ੍ਰਾਸਦੀ ਹੈ।

ਆਬਾਦੀ ਵੱਧਣ ਦੇ ਨਾਲ ਪ੍ਰਦੂਸ਼ਣ ਵੀ ਵੱਧਦਾ ਹੈ ਜੋ ਕਿ ਬਿਮਾਰੀਆਂ ਦੇ ਨਾਲ-ਨਾਲ ਵਿਦਿਆ, ਉਪਜ ਤੇ ਜੀਵ ਜੰਤੂਆਂ ਉੱਤੇ ਵੀ ਬੁਰਾ ਅਸਰ ਪਾਉਂਦਾ ਹੈ। ਪ੍ਰਦੂਸ਼ਣ ਭਾਵੇਂ ਇਸ ਸਮੱਸਿਆ ਦਾ ਇੱਕ ਛੋਟਾ ਜਿਹਾ ਪਰ ਮਹੱਤਵਪੂਰਨ ਪੱਖ ਹੈ ਜਿਸ ਨਾਲ ਬ੍ਰਹਿਮੰਡ ਦੇ ਵਿੱਚ ਤਪਸ਼ ਵੱਧਣ ਨਾਲ ਕੁਦਰਤੀ ਪ੍ਰਕੋਪ ਤੇ ਮੌਸਮੀ ਤਬਦੀਲੀਆਂ ਦਾ ਵਰਤਾਰਾ ਵੀ ਨੋਟ ਕੀਤਾ ਗਿਆ ਹੈ ਪਰ ਅਸਲ ਸਮੱਸਿਆ ਦਾ ਇੱਕ ਗੰਭੀਰ ਪੱਖ ਇਹ ਵੀ ਹੈ ਜਿਹੜਾ ਲਗਾਤਾਰ ਸਾਡੀ ਚਿੰਤਾ ਦਾ ਕਾਰਨ ਬਣਿਆ ਹੋਇਆ ਹੈ ਉਹ ਇਹ ਹੈ ਕਿ ਇੰਨੀ ਵਿਸ਼ਾਲ ਆਬਾਦੀ ਦਾ ਢਿੱਡ ਕਿਵੇਂ ਭਰਿਆ ਜਾਵੇ? ਜਦਕਿ ਪਹਿਲਾਂ ਹੀ ਮੁਲਕ ਦਾ ਕਾਫੀ ਹਿੱਸਾ ਅੱਧ ਭੁੱਖਾ ਤੇ ਅੱਧ ਨੰਗਾ ਹੀ ਅਸਮਾਨ ਥੱਲੇ ਰਹਿ ਰਿਹਾ ਹੈ। ਵੇਖਣ ਨੂੰ ਵਿਸ਼ਾਲ ਅਨਾਜ ਭੰਡਾਰ ਕਿਸੇ ਖਾਮ ਖਿਆਲੀ ਤਸੱਲੀ ਦਾ ਇਜ਼ਹਾਰ ਤਾਂ ਜਰੂਰ ਕਰਵਾਉਂਦੇ ਹੋਣਗੇ ਪਰ ਅਸੀਂ ਸਾਰੇ ਸਪੱਸ਼ਟ ਹਾਂ ਕਿ ਸਾਨੂੰ ਸਭ ਨੂੰ ਇਹ ਕੌੜਾ ਸੱਚ ਤਸਲੀਮ ਕਰ ਹੀ ਲੈਣਾ ਚਾਹੀਦਾ ਹੈ ਕਿ ਮੌਜੂਦਾ ਹਰ ਕਿਸਮ ਦੀ ਪੈਦਾਵਾਰ ਤੇ ਅਨਾਜ ਭੰਡਾਰ ਜੀਅ ਖੱਪਤ ਮੁਤਾਬਿਕ ਪੂਰੇ ਨਹੀਂ ਉਤਰਦੇ। ਆਮ ਲੋਕਾਈ ਦੀ ਖਰੀਦ ਸ਼ਕਤੀ ਦੀ ਇਹ ਅਨਾਜ ਭੰਡਾਰ ਤੇ ਹੋਰ ਕਈ ਕਿਸਮ ਦੀਆਂ ਲੋੜੀਂਦੀਆਂ ਜੀਵਨ ਵਸਤਾਂ ਦੀ ਡੰਪ ਪੈਦਾਵਾਰ ਬੁਰੀ ਤਰ੍ਹਾਂ ਖਿੱਲੀ ਉਡਾ ਰਹੀ ਹੈ।

ਹੁਣ ਤੱਕ ਦੀ ਆਬਾਦੀ ਦਾ ਢਿੱਡ ਭਰਨ ਤੇ ਹੋਰ ਸਧਾਰਨ ਸਹੂਲਤਾਂ ਮੁੱਹਈਆ ਕਰਨ ਲਈ ਜਿੰਨੇ ਸਾਧਨ ਚਾਹੀਦੇ ਹਨ ਉਹ ਸਾਡੇ ਦੇਸ਼ ਵਿੱਚ ਨਹੀਂ ਹਨ। ਅਜਿਹੀ ਹਾਲਤ ਵਿੱਚ ਇਸ ਸਮੱਸਿਆ ਦੀ ਗੰਭੀਰਤਾ ਆਪਣੇ- ਆਪ ਵਿੱਚ ਚਿੰਤਾ ਦਾ ਵਿਸ਼ਾ ਹੈ। ਉਂਜ ਵੀ ਜਮੀਨ ਵਿੱਚੋਂ ਹੀ ਵਧੇਰੇ ਪੈਦਾਵਾਰ ਲੈਣ ਦੇ ਤਰੀਕੇ ਕਈ ਤਰ੍ਹਾਂ ਦੇ ਮਸਲੇ ਖੜ੍ਹੇ ਕਰ ਦਿੰਦੇ ਹਨ। ਜਮੀਨ ਹੇਠਲੇ ਪਾਣੀ ਦਾ ਪੱਧਰ ਨੀਵਾਂ ਹੋ ਜਾਂਦਾ ਹੈ। ਮਨੁੱਖ ਦੁਆਰਾ ਸਿਰਜੇ ਕਚਰੇ ਨੇ ਪੀਣ ਵਾਲਾ ਪਾਣੀ ਏਨਾ ਦੂਸ਼ਿਤ ਕਰ ਦਿੱਤਾ ਹੈ ਨੇੜ ਭਵਿੱਖ ਵਿੱਚ ਯੁੱਧ ਸ਼ੁੱਧ ਪਾਣੀ ਖਾਤਿਰ ਜਾਂ ਪਾਣੀ ਦੇ ਸੋਮਿਆਂ ਖਾਤਿਰ ਵੀ ਲੜੇ ਜਾਣਗੇ। ਖਾਦਾਂ ਤੇ ਕੀੜੇ ਮਾਰ ਦਵਾਈਆਂ ਦੀ ਵਧੇਰੇ ਵਰਤੋਂ ਨਾਲ ਫਸਲ ਦੀ ਕੁਆਲਟੀ ਤੇ ਵੀ ਬੁਰਾ ਅਸਰ ਪਿਆ ਹੈ ਅਤੇ ਚੌਗਿਰਦੇ ਤੇ ਵੀ। ਜਿਆਦਾ ਜਨ ਸੰਖਿਆ ਰਹਿਣ ਬਸੇਰੇ ਲਈ ਵੀ ਜਿਆਦਾ ਥਾਂ ਘੇਰੇਗੀ ਤੇ ਫਿਰ ਜਮੀਨ ਕੋਈ ਰਬੜ ਤਾਂ ਹੈ ਨਹੀਂ ਜੋ ਕਿ ਖਿੱਚ ਕੇ ਵਧਾਈ ਜਾ ਸਕੇ ਇਹ ਜਾਣ ਕ ਸੁਚੇਤ

**(ਬਾਕੀ ਸਫਾ 36 'ਤੇ)**



**(ਸਫਾ 22 ਦੀ ਬਾਕੀ)**

ਰਾਜ-ਦਰਬਾਰ ਵਿੱਚ ਰਿਹਾ ਸੀ ਤੇ ਨਾ ਹੀ ਜੰਤਾ'ਚ। ਉਹ ਬੋਧੀਆਂ ਹੱਥੋਂ ਹੋਈ ਆਪਣੀ ਇਸ ਹਾਰ ਕਾਰਨ ਦੁਖੀ ਸਨ ਅਤੇ ਆਪਣੀ ਸ਼ਕਤੀ ਤੇ ਆਪਣੇ ਤੇਜ਼ ਪ੍ਰਤਾਪ ਨੂੰ ਮੁੜ ਤੋਂ ਪ੍ਰਾਪਤ ਕਰਨ ਲਈ ਹਰ ਮੁਮਕਿਨ ਕੋਸ਼ਿਸ਼ ਕਰ ਰਹੇ ਸਨ। ਜਨਤਾ ਦੇ ਮਨਾਂ ਤੇ ਬੁੱਧ ਮਤ ਦਾ ਅਜਿਹਾ ਗਹਿਰਾ ਪ੍ਰਭਾਵ ਪੈ ਚੁੱਕਿਆ ਸੀ ਤੇ ਉਹ ਇੰਨਾ ਜ਼ਿਆਦਾ ਇਸਦੇ ਕਾਬੂ'ਚ ਸੀ ਕਿ ਬ੍ਰਾਹਮਣਾਂ ਲਈ ਇਸਦਾ ਮੁਕਾਬਲਾ ਕਰਨਾ ਇੱਕ ਤਰ੍ਹਾਂ ਅਸੰਭਵ ਜਿਹਾ ਸੀ ਜਿਸਦਾ ਇੱਕੋ ਤਰੀਕਾ ਇਹ ਸੀ ਕਿ ਬ੍ਰਾਹਮਣ ਬੋਧੀਆਂ ਦੇ ਜੀਵਨ ਦੇ ਰੰਗ-ਢੰਗ ਨੂੰ ਅਪਣਾਉਂਦੇ ਤੇ ਇਸ ਮਾਮਲੇ'ਚ ਉਨ੍ਹਾਂ ਤੋਂ ਵੀ ਇੱਕ ਦਮ ਅੱਗੇ ਵਧ ਜਾਂਦੇ। ਬੁੱਧ ਦੇ ਦੇਹਾਂਤ ਤੋਂ ਬਾਅਦ ਬੋਧੀਆਂ ਨੇ ਬੁੱਧ ਦੀਆਂ ਮੂਰਤੀਆਂ ਤੇ ਸਤੂਪ ਬਣਾਉਣੇ ਆਰੰਭ ਕੀਤੇ। ਬ੍ਰਾਹਮਣਾਂ ਨੇ ਇਸਦੀ ਨਕਲ ਕੀਤੀ। ਉਨ੍ਹਾਂ ਆਪਣੇ ਮੰਦਰ ਬਣਵਾਏ ਤੇ ਉਨ੍ਹਾਂ'ਚ ਸ਼ਿਵ, ਵਿਸ਼ਣੂ, ਰਾਮ ਤੇ ਕ੍ਰਿਸ਼ਨ ਆਦਿ ਦੀਆਂ ਮੂਰਤੀਆਂ ਸਥਾਪਿਤ ਕੀਤੀਆਂ। ਇਸ ਸਭ ਦਾ ਉਦੇਸ਼ ਸਿਰਫ ਇਹ ਸੀ ਕਿ ਬੁੱਧ ਦੀ ਮੂਰਤੀ ਦੀ ਪੂਜਾ ਤੋਂ ਪ੍ਰਭਾਵਿਤ ਜੰਤਾ ਨੂੰ ਆਪਣੇ ਵੱਲ ਕਿਸੇ ਤਰ੍ਹਾਂ ਖਿੱਚਿਆ ਜਾਵੇ, ਇਵੇਂ ਉਨ੍ਹਾਂ ਮੰਦਰਾਂ ਤੇ ਮੂਰਤੀਆਂ ਲਈ ਥਾਂ ਬਣਿਆ ਜਿੰਨਾਂ ਲਈ ਕਿ ਹਿੰਦੂ ਧਰਮ ਵਿੱਚ ਕੋਈ ਜਗਾ ਨਹੀਂ ਸੀ। ਬੋਧੀਆਂ ਨੇ ਉਹ ਬ੍ਰਾਹਮਣ ਧਰਮ ਤਿਆਗ ਦਿੱਤਾ ਸੀ ਜਿਸ ਵਿੱਚ ਪਸ਼ੂ ਬਲੀ ਵਾਲੇ, ਖਾਸ ਕਰਕੇ ਗਊ ਹੱਤਿਆ ਵਾਲੇ ਯੱਗ ਆਦਿ ਕੀਤੇ ਜਾਂਦੇ ਸਨ। ਗਊ ਹੱਤਿਆ ਬਾਬਤ ਬੋਧੀਆਂ ਦੁਆਰਾ ਉਠਾਏ ਇਤਰਾਜ਼ ਦਾ ਜੰਤਾ ਤੇ ਬਹੁਤ ਗਹਿਰਾ ਅਸਰ ਪਿਆ। ਇਸਦੇ ਦੋ ਮੁੱਖ ਕਾਰਨ ਸਨ। ਇੱਕ ਤਾਂ ਇਹ ਕਿ ਜੰਤਾ ਖੇਤੀ ਪ੍ਰਧਾਨ ਸੀ, ਦੂਜੇ ਗਊ ਬਹੁਤ ਫਾਇਦੇਮੰਦ ਸੀ। ਜ਼ਿਆਦਾ ਇਹੋ ਸੰਭਾਵਨਾ ਹੈ ਉਦੋਂ ਬ੍ਰਾਹਮਣ ਗਊ ਹਤਿਆਰੇ ਸਮਝੇ ਜਾਣ ਲੱਗੇ ਹੋਣਗੇ ਤੇ ਇਸ ਨਾਲ ਘਿਰਣਾ ਦੇ ਪਾਤਰ ਬਣ ਗਏ ਹੋਣਗੇ। ਠੀਕ ਉਵੇਂ-ਜਿਵੇਂ ਕਿ ਮਹਿਮਾਨ ਗਊ ਘਨ ਗਊ ਹਤਿਆਰਾ ਬਣ ਜਾਣ ਕਰਕੇ ਘ੍ਰਿਣਤ ਸਮਝੇ ਜਾਣ ਲੱਗੇ ਸਨ ਕਿਉਂਕਿ ਉਹ (ਮਹਿਮਾਨ) ਜਦ ਵੀ ਆਉਂਦਾ ਸੀ, ਉਦੋਂ ਹੀ ਉਸਦੇ ਸਵਾਗਤ ਲਈ ਗਊ ਦੀ ਹੱਤਿਆ ਕੀਤੀ ਜਾਂਦੀ ਸੀ, ਅਜਿਹੇ ਹਾਲਾਤ ਵਿਚ ਮਾਹੌਲ ਸੁਧਾਰਨ ਲਈ ਬ੍ਰਾਹਮ ਣਾਂ ਕੋਲ ਇਸਤੋਂ ਛੁੱਟ ਹੋਰ ਕੋਈ ਚਾਰਾ ਨਹੀਂ ਸੀ ਕਿ ਯੱਗ ਦੇ ਰੂਪ'ਚ ਕੀਤੀ ਜਾਂਦੀ ਪੂਜਾ ਅਤੇ ਉਸਦੇ ਨਾਲ ਕੀਤੀ ਜਾਂਦੀ ਗਊ ਹੱਤਿਆ ਨੂੰ ਉਹ ਛੱਡ ਦੇਣ।

ਗਊ ਮਾਸ ਖਾਣਾ ਛੱਡਣ ਦੇ ਪਿੱਛੇ ਬ੍ਰਾਹਮਣਾ ਦਾ ਉਦੇਸ਼ ਸਿਰਫ ਬੋਧੀ ਭਿਕਸ਼ੂਆਂ ਦੀ ਸ੍ਰੇਸ਼ਠਤਾ ਖੋਹਣਾ ਸੀ। ਇਹ ਗੱਲ ਬ੍ਰਾਹਮਣਾਂ ਦੇ ਸ਼ਾਕਾਹਾਰੀ ਬਣ ਜਾਣ ਤੋਂ ਸਿੱਧ ਹੁੰਦੀ ਹੈ, **ਉਹ ਸ਼ਾਕਾਹਾਰੀ ਕਿਉਂ ਬਣੇ?** ਇਸਦਾ ਉਤਰ ਇਹੋ ਹੈ ਕਿ ਬਿਨਾਂ ਸ਼ਾਕਾਹਾਰੀ ਬਣਿਆਂ ਉਹ ਫਿਰ ਤੋਂ ਉਸ ਜ਼ਮੀਨ ਨੂੰ ਹਾਸਿਲ ਨਹੀਂ ਸੀ ਕਰ ਸਕਦੇ ਜੋ ਬੁੱਧ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਸਦਕਾ ਉਨ੍ਹਾਂ ਦੇ ਪੈਰਾਂ ਹੇਠੋਂ ਖੁੱਸ ਗਈ ਸੀ।

ਜਦ ਬੋਧੀ ਭਿਕਸ਼ੂ ਵੀ ਮਾਸ ਖਾਂਦੇ ਸਨ ਤਾਂ ਬ੍ਰਾਹਮਣਾਂ ਨੂੰ ਇਸਨੂੰ ਛੱਡਣ ਦੀ ਕੋਈ ਖਾਸ ਜ਼ਰੂਰਤ ਨਹੀਂ ਸੀ। ਫਿਰ ਬ੍ਰਾਹਮਣ ਮਾਸ ਖਾਣਾ ਛੱਡਕੇ ਸ਼ਾਕਾਹਾਰੀ ਕਿਉਂ ਬਣ ਗਏ? ਇਸਦਾ ਕਾਰਨ ਇਹ ਸੀ ਕਿ ਉਹ ਜੰਤਾ ਦੀਆਂ ਨਜ਼ਰਾਂ 'ਚੋਂ ਬੋਧੀ ਭਿਕਸ਼ੂਆਂ ਦੇ ਸਿਰਫ ਬਰਾਬਰ ਦਾ ਰਹਿਣਾ ਨਹੀਂ ਚਾਹੁੰਦੇ ਸਨ।

ਜੇ ਬ੍ਰਾਹਮਣ ਸਿਰਫ ਯੱਗ ਕਰਨਾ ਤੇ ਗਊਆਂ ਦੀ ਬਲੀ ਚੜ੍ਹਾਉਣੀ ਛੱਡ ਦਿੰਦੇ ਤਾਂ ਇਸਦਾ ਇਕ ਸੀਮਿਤ ਜਿਹਾ ਫਲ ਹੋਣਾ ਸੀ, ਜ਼ਿਆਦਾ ਤੋਂ ਜ਼ਿਆਦਾ ਇਸ ਨਾਲ ਬ੍ਰਾਹਮਣ ਤੇ ਬੋਧੀ ਇੱਕ ਬਰਾਬਰ ਹੋ ਜਾਂਦੇ। ਇਹੋ ਗੱਲ ਉਦੋਂ ਹੋਈ ਸੀ ਜੋ ਮਾਸ ਖਾਣ ਦੇ ਮਾਮਲੇ 'ਚ ਬ੍ਰਾਹਮਣ ਬੋਧੀਆਂ ਦੀ ਨਕਲ ਕਰਦੇ, ਇਸ ਨਾਲ ਬ੍ਰਾਹਮਣਾਂ ਨੂੰ ਆਪਣੇ-ਆਪਨੂੰ ਬੋਧੀਆਂ ਨਾਲੋਂ ਸ੍ਰੇਸ਼ਠਤਾ ਸਥਾਪਿਤ ਕਰਨੀ ਉਨ੍ਹਾਂ ਦੀ ਦਿਲੀ ਖਾਹਿਸ਼ ਸੀ, ਯੱਗਾਂ 'ਚ ਆਦਰ ਵਾਲਾ ਥਾਂ ਪ੍ਰਾਪਤ ਕੀਤਾ ਸੀ, ਬ੍ਰਾਹਮਣ ਉਨਾਂ ਨੂੰ ਉਸ ਆਦਰ ਤੋ ਵੰਚਿਤ ਕਰਨਾ ਲੋਚਦੇ ਸਨ। ਆਪਣੇ ਉਦੇਸ਼ ਦੀ ਪੂਰਤੀ ਲਈ ਬ੍ਰਾਹਮਣਾਂ ਨੇ ਉਸ ਖਤਰਨਾਕ ਨੀਤੀ ਨੂੰ ਅਪਣਾਇਆ ਜਿਸ ਵਿੱਚ ਸਿੱਟੇ ਦਾ ਕੋਈ ਖਿਆਲ ਨਹੀਂ ਰੱਖਿਆ ਜਾਂਦਾ। ਇਹ ਨੀਤੀ ਹੈ ਅਤਿ ਨੂੰ ਅਤਿ ਨਾਲ ਹਰਾਉਣਾ। ਇਹ ਉਹ ਯੁੱਧਨੀਤੀ ਹੈ ਜਿਸਦਾ ਪ੍ਰਯੋਗ ਖੱਬੀਆਂ ਸ਼ਕਤੀਆਂ ਨੂੰ ਹਰਾਉਣ ਲਈ ਸਭ ਸੱਜੀਆਂ ਤਾਕਤਾਂ ਕਰਦੀਆਂ ਹਨ। ਬੋਧੀਆਂ ਨੂੰ ਹਰਾਉਣ ਦਾ ਇੱਕੋ ਤਰੀਕਾ ਸੀ ਕਿ ਉਨ੍ਹਾਂ ਤੋਂ ਇੱਕ ਕਦਮ ਅੱਗੇ ਵਧਕੇ ਸ਼ਾਕਾਹਾਰੀ ਬਣਿਆ ਜਾਵੇ।

ਇਸ ਮੱਤ ਦੇ ਸਮਰਥਨ ਵਿੱਚੋਂ ਹੀ ਬ੍ਰਾਹਮਣਾਂ ਨੇ ਗਊ ਪੂਜਾ ਆਰੰਭੀ, ਗਊ ਮਾਸ ਖਾਣ ਦਾ ਤਿਆਗ ਕੀਤਾ ਅਤੇ ਸ਼ਾਕਾਹਾਰੀ ਬਣੇ।

☆ ☆

## ਸੂਚਨਾਵਾਂ

1. ਤਰਕਸ਼ੀਲ ਸੁਸਾਇਟੀ ਦੇ ਬਠਿੰਡਾ ਜ਼ੋਨ ਵਲੋਂ ਜ਼ੋਨ ਪੱਧਰ ਦਾ ਤਰਕਸ਼ੀਲ ਮੇਲਾ ਭੁੱਚੋ ਮੰਡੀ ਦੀ ਦਾਣੀ ਮੰਡੀ ਵਿੱਚ 9 ਸਤੰਬਰ ਨੂੰ 9 ਵਜੇ ਤੋਂ ਲਗਾਇਆ ਜਾ ਰਿਹਾ ਹੈ। ਜਿਸ ਵਿੱਚ ਆਰਟ ਸੈਂਟਰ ਸਮਰਾਲਾ ਤੇ ਯੁਵਕ ਭਲਾਈ ਕਲੱਬ ਕੋਟਬਖਤੂ ਵਲੋਂ ਨਾਟਕ ਕੀਤੇ ਜਾਣਗੇ ਅਤੇ ਗੀਤ ਸੰਗੀਤ ਤੋਂ ਇਲਵਾ ਹੋਰ ਵੀ ਦਿਲਕਸ਼ ਪ੍ਰੋਗਰਾਮ ਹੋਣਗੇ।
2. ਬਠਿੰਡਾ ਵਿਖੇ ਤਰਕਸ਼ੀਲ ਮਨੋਰੋਗ ਸਲਾਹ ਕੇਂਦਰ ਚੰਡੀਗੜ੍ਹ ਇਲੈਕਟ੍ਰੋ ਹੋਮਿਓ ਕਲੀਨਿਕ, 60 ਫੁੱਟੀ ਰੋਡ, ਘਨਈਆ ਨਗਰ, ਸਟੇਡੀਅਮ ਦੇ ਪਿਛਲੇ ਪਾਸੇ ਹੈ।
3. ਸਾਰੀਆਂ ਇਕਾਈਆਂ ਅਤੇ ਪਾਠਕਾਂ ਨੂੰ ਦੱਸਿਆ ਜਾਂਦਾ ਹੈ ਕਿ ਹੁਣ ਇਹ ਮੈਗਜ਼ੀਨ ਹਿੰਦੀ ਵਿੱਚ ਵੀ ਕੱਢਣਾ ਸ਼ੁਰੂ ਕੀਤਾ ਜਾ ਰਿਹਾ ਹੈ। ਸਾਰੇ ਵੀਰ ਆਪਣੀ ਆਪਣੀ ਮੰਗ ਮੁੱਖ ਦਫਤਰ ਬਰਨਾਲਾ ਨੂੰ ਛੇਤੀ ਭੇਜਣ ਦੀ ਖੇਚਲ ਕਰਨ।

# ਹਾਜ਼ਮਾ ਅਤੇ ਪਾਚਨ ਪ੍ਰਣਾਲੀ

ਡਾ: ਜਸਵੰਤ ਗਿੱਲ

ਬਨਸਪਤੀ ਸਾਡੇ ਲਈ ਖੁਰਾਕ ਪੈਦਾ ਕਰਦੀ ਹੈ। ਇਹ ਖੁਰਾਕ ਜਿਉਂ ਦੀ ਤਿਉਂ ਖਾਧੀ ਸਾਡੇ ਸਰੀਰ ਦੇ ਕੰਮ ਨਹੀਂ ਆਉਂਦੀ। ਲੋੜ ਅਨੁਸਾਰ ਅਸੀਂ ਆਪਣੀ ਖੁਰਾਕ ਨੂੰ ਪੀਂਹਦੇ ਤੇ ਪਕਾਉਂਦੇ ਵੀ ਹਾਂ। ਇਸ ਤਰ੍ਹਾਂ ਇਹ ਖੁਰਾਕ ਸਾਡੇ ਭੋਜਨ ਦਾ ਹਿੱਸਾ ਬਣਦੀ ਹੈ। ਖਾਧੇ ਭੋਜਨ ਨੂੰ ਸਰੀਰ ਦੇ ਖਾਸ ਅੰਗ ਨਵੇਂ ਸਿਰਿਉਂ ਤੋੜਦੇ ਤੇ ਪੀਂਹਦੇ ਹਨ। ਇਹ ਇਸਨੂੰ ਆਪਣੇ ਰਸਾਂ ਵਿੱਚ ਘੋਲਕੇ ਗਾਲਦੇ ਤੇ ਰਿੜਕਦੇ ਹਨ। ਇਸ ਨਾਲ ਭੋਜਨ ਦੇ ਅਤਿ ਛੋਟੇ ਕਣਾਂ ਵਿੱਚ ਵਟ ਜਾਂਦੇ ਹਨ। ਇਹ ਛੋਟੇ ਕਣ ਹੀ ਸਾਡੇ ਲਹੂ ਵਿੱਚ ਜ਼ਜ਼ਬ ਹੁੰਦੇ ਹਨ। ਭੋਜਨ ਦੀ ਇਸ ਖਾਸ ਪ੍ਰਕਿਰਿਆ ਦਾ ਨਾਮ ਹੀ ਹਾਜ਼ਮਾ ਹੈ।



**ਪਾਚਨ ਪ੍ਰਣਾਲੀ** : ਸਾਡੇ ਸਰੀਰ ਅੰਦਰ ਭੋਜਨ ਪਚਾਉਣ ਵਾਲੀ ਪਾਚਨ ਪ੍ਰਣਾਲੀ ਹੈ। ਇਹ ਮੂੰਹ ਤੋਂ ਸ਼ੁਰੂ ਹੋ ਕੇ ਗੁਦਾ ਦੁਆਰ ਤੇ ਜਾ ਕੇ ਮੁੱਕਦੀ ਹੈ। ਮੂੰਹ,ਮਿਹਦਾ,ਛੋਟੀ ਆਂਦਰ ਅਤੇ ਵੱਡੀ ਆਂਦਰ,ਪਾਚਨ ਪ੍ਰਣਾਲੀ ਦੇ ਪ੍ਰਮੁੱਖ ਹਿੱਸੇ ਹਨ। ਜਿਗਰ ਅਤੇ ਪੈਂਕ੍ਰੀਅਸ ਗਲੈਂਡ ਵੀ ਹਾਜ਼ਮੇ ਵਿੱਚ ਅਹਿਮ ਹਿੱਸਾ ਪਾਉਂਦੇ ਹਨ।

**ਮੂੰਹ** : ਭੋਜਨ ਦਾ ਪਾਚਨ ਮੂੰਹ ਤੋਂ ਹੀ ਸ਼ੁਰੂ ਹੁੰਦਾ ਹੈ। ਭੋਜਨ ਦੀ ਛੋਟੀ ਗ੍ਰਾਹੀ ਅਸੀਂ ਮੂੰਹ ਵਿੱਚ ਪਾਉਂਦੇ ਹਾਂ। ਦੰਦ ਇਸ ਗ੍ਰਾਹੀ ਨੂੰ ਪੀਂਹਦੇ ਹਨ। ਮੂਹਰਲੇ ਦੰਦ ਤਿੱਖੇ ਹੋਣ ਕਰਕੇ ਭੋਜਨ ਨੂੰ ਕੱਟਦੇ ਹਨ। ਪਿਛਲੇ ਦੰਦ ਚੌੜੇ ਤੇ ਮਜ਼ਬੂਤ ਹੁੰਦੇ ਹਨ। ਚੱਕੀ ਦੇ ਪੁੜਾਂ ਵਾਂਗ ਭੋਜਨ ਗ੍ਰਾਹੀ,ਹੇਠਲੀਆਂ ਤੇ ਉਤਲੀਆਂ ਜਾੜ੍ਹਾਂ ਵਿਚਾਲੇ ਪੀਸੀ ਜਾਂਦੀ ਹੈ। ਮੂੰਹ ਵਿੱਚ ਤਿੰਨ ਜੋੜੇ ਥੁੱਕ ਗਲੈਂਡਾਂ ਦੇ ਹੁੰਦੇ ਹਨ। ਭੋਜਨ ਦਾ ਖਿਆਲ ਆਉਂਦਿਆਂ ਹੀ,ਇਨ੍ਹਾਂ ਗਲੈਂਡਾਂ ਵਿੱਚ ਰਸ ਰਿਸਣ ਲੱਗ ਜਾਂਦਾ ਹੈ। ਸੁਆਦੀ ਭੋਜਨ ਦੀ ਖੁਸ਼ਬੋ ਨਾਲ ਵੀ ਰਾਲਾਂ ਵਗ ਪੈਂਦੀਆਂ ਹਨ। ਖਾਣ ਦਾ ਵੇਲਾ ਜੇਕਰ ਨਿਸ਼ਚਿਤ ਹੋਵੇ ਤਾਂ ਉਸ ਵਕਤ ਵੀ ਮੂੰਹ ਵਿੱਚ ਪਾਣੀ ਆਉਂਦਾ ਹੈ। ਇੱਕ ਦਿਨ ਵਿੱਚ ਤਕਰੀਬਨ ਡੇਢ ਲੀਟਰ ਥੁੱਕ ਰਿਸਦਾ ਹੈ। ਥੁੱਕ ਇੱਕ ਅਜਿਹਾ ਅੰਸ਼ ਹੈ ਜੋ ਕਿ ਕਾਰਬੋਹਾਈਡਰੇਟ ਨੂੰ ਗੁਲੂਕੋਜ਼ ਵਿੱਚ ਬਦਲ ਦਿੰਦਾ ਹੈ। ਰੋਟੀ ਜਾਂ ਚਾਵਲ ਦੀ ਗ੍ਰਾਹੀ ਨੂੰ ਜਿਤਨਾ ਚਿੱਥੀਏ,ਉਤਨੀ ਹੀ ਮਿੱਠੀ ਹੋ ਜਾਂਦੀ ਹੈ। ਭੋਜਨ ਥੁੱਕ ਨਾਲ ਗਿੱਲਾ ਹੁੰਦਾ ਹੈ। ਦੰਦ ਇਸਨੂੰ ਸੌਖੀ ਤਰ੍ਹਾਂ ਪੀਂਹਦੇ ਹਨ। ਚੰਗੀ ਤਰ੍ਹਾਂ ਚਿੱਥਿਆ ਭੋਜਨ ਮਿਹਦੇ ਵਿੱਚ ਛੇਤੀ ਘੁਲ ਜਾਂਦਾ ਹੈ। ਜੇਕਰ ਅਣ ਚਿੱਥਿਆ ਭੋਜਨ ਕਾਹਲੀ ਨਾਲ ਅੰਦਰ ਲੰਘ ਜਾਵੇ ਤਾਂ ਇਸਨੂੰ ਮਿਹਦਾ ਆਪ ਰਿੜਕਦਾ ਹੈ। ਮਿਹਦੇ ਕੋਲ ਭੋਜਨ ਨੂੰ ਪੀਹਣ ਲਈ ਦੰਦ ਨਹੀਂ ਹੁੰਦੇ। ਮਿਹਦੇ ਦੀਆਂ ਕੰਧਾਂ ਭੋਜਨ ਨੂੰ ਰਿੜਕਣ ਦਾ ਕੰਮ ਕਰਦੀਆਂ ਹਨ। ਮਿਹਦੇ ਅੰਦਰ ਜੇਕਰ ਭੋਜਨ ਸਖਤ ਆਇਆ ਹੋਵੇ ਤਾਂ ਇਹ ਮਿਹਦੇ ਦੀ ਝਿੱਲੀ ਨੂੰ ਛਿਲ ਦਿੰਦਾ ਹੈ। ਪਾਚਨ ਪ੍ਰਣਾਲੀ ਦਾ ਆਪਣਾ ਇੱਕ ਅਲੱਗ ਕੰਮ ਹੈ। ਹਰ ਅੰਗ ਆਪਣੇ ਕੰਮ ਲਈ ਤੱਤਪਰ ਹੈ। ਜੀਭ ਬੋਲਣ ਤੋਂ ਇਲਾਵਾ ਮੂੰਹ ਵਿੱਚ ਪਏ ਭੋਜਨ ਨੂੰ ਵੀ ਰਲਾਉਂਦੀ ਹੈ। ਥੁੱਕ ਨਾਲ ਰਲ ਕੇ ਗ੍ਰਾਹੀ ਦਾ ਹਲਵਾ ਜਿਹਾ ਬਣ ਜਾਂਦਾ ਹੈ।

ਮੂੰਹ ਦੀਆਂ ਕੰਧਾਂ ਤੇ ਗੱਲ੍ਹਾਂ ਦੇ ਮਾਸ ਪੱਠੇ ਵੀ ਆਪਣਾ ਫਰਜ਼ ਨਿਭਾਉਂਦੇ ਹਨ। ਜਦ ਤੱਕ ਗ੍ਰਾਹੀ ਮੂੰਹ ਵਿੱਚ ਰਹਿੰਦੀ ਹੈ ਇਹ ਉਸਨੂੰ ਹਿਲਾਉਂਦੇ ਰਹਿੰਦੇ ਹਨ। ਇਸ ਤਰ੍ਹਾਂ ਗ੍ਰਾਹੀ ਦਾ ਹਰ ਹਿੱਸਾ ਦੰਦਾਂ ਹੇਠ ਆ ਕੇ ਚਿੱਥਿਆ ਜਾਂਦਾ ਹੈ। ਇਵੇਂ ਤਿਆਰ ਹੋਈ ਖੁਰਾਕ ਚੰਗੀ ਤਰ੍ਹਾਂ ਹਜਮ ਹੋਣ ਦੇ ਯੋਗ ਬਣ ਜਾਂਦੀ ਹੈ।

**ਭੋਜਨ ਨਾਲੀ**: ਰਸਗੁੱਲਾ ਜਿਹੀ ਬਣੀ ,ਭੋਜਨ ਗ੍ਰਾਹੀ ਜੀਭ ਅਤੇ ਮੂੰਹ ਪੱਠਿਆਂ ਦੇ ਜ਼ੋਰ ਨਾਲ ਸੰਘ ਵਿੱਚ ਜਾ ਡਿੱਗਦੀ ਹੈ। ਉਸ ਵੇਲੇ ਇੱਕ ਢੱਕਣ ਜਿਹਾ ਸਾਹ ਨਲੀ ਦੇ ਉਪਰਲੇ ਹਿੱਸੇ ਨੂੰ ਢੱਕ ਦਿੰਦਾ ਹੈ ਤਾਂ ਜੋ ਗ੍ਰਾਹੀ ਸਾਹ ਨਲੀ ਵਿੱਚ ਨਾ ਚਲੀ ਜਾਵੇ। ਭੋਜਨ ਗ੍ਰਾਹੀ ਆਪਣੇ ਭਾਰ ਨਾਲ,ਭੋਜਨ ਨਾਲੀ ਦੇ ਹੇਠਲੇ ਹਿੱਸੇ ਤੱਕ ਨਹੀਂ ਪੁੱਜਦੀ ਸਗੋਂ ਭੋਜਨ ਨਲੀ ਦੇ ਪੱਠੇ ਪਲਸੇਟੇ ਮਾਰਦੇ ਹਨ। ਇਹ ਗ੍ਰਾਹੀ ਨੂੰ ਬੋਚਦੇ ਤੇ ਅੱਗੇ ਰੇੜ੍ਹਦੇ ਹਨ। ਇਹ ਗ੍ਰਾਹੀ ਨੂੰ ਮਿਹਦੇ ਦੇ ਮੂਹਰਲੇ ਸਿਰੇ ਤੱਕ ਪਹੁੰਚਾ ਦਿੰਦੇ ਹਨ।

**ਮਿਹਦਾ**: ਇਹ ਆਪਣਾ ਰਾਹ ਖੋਲ੍ਹ ਕੇ ਗ੍ਰਾਹੀ ਨੂੰ ਜੀ ਆਇਆਂ ਆਖਦਾ ਹੈ ਅਤੇ ਇਸਨੂੰ ਆਪਣੀ ਬੁੱਕਲ ਵਿੱਚ ਲੁਕੋ ਲੈਂਦਾ ਹੈ। ਮਿਹਦੇ ਦੇ ਪਹਿਲੇ ਤੇ ਵੱਡੇ ਹਿੱਸੇ ਨੂੰ ਫੰਡਸ ਆਖਦੇ ਹਨ। ਅੰਦਰ ਆਉਣ ਵਾਲੇ ਭੋਜਨ ਨਾਲ ਇਹ ਖੁੱਲ੍ਹਦਾ ਜਾਂਦਾ ਹੈ ਅਤੇ ਸਾਰੇ ਭੋਜਨ ਨੂੰ ਆਪਣੇ ਅੰਦਰ ਸਮਾ ਲੈਂਦਾ ਹੈ। ਭੋਜਨ ਦੇ ਇਸ ਪੜਾਅ ਤੇ ਥੁੱਕ ਰਸ ਕੁੱਝ ਚਿਰ ਆਪਣਾ ਕੰਮ ਜਾਰੀ ਰੱਖਦਾ ਹੈ। ਇਸ ਪਿਛੋਂ ਹਾਜਮੇ ਦੀ ਜ਼ਿੰਮੇਵਾਰੀ ਮਿਹਦਾ ਆਪਣੇ ਸਿਰ ਲੈ ਲੈਂਦਾ ਹੈ। ਥੁੱਕ ਰਸ ਹਲਕੇ ਖਾਰੇ ਜਾਂ ਤੇਜ਼ਾਬੀ ਵਾਤਾਵਰਣ ਵਿੱਚ ਆਪਣਾ ਕੰਮ ਕਰ ਸਕਦਾ ਹੈ। ਮਿਹਦਾ ਰਸ ਵਿੱਚ ਤੇਜ਼ਾਬ ਬਹੁਤ ਜਿਆਦਾ



ਹੁੰਦਾ ਹੈ,ਭੋਜਨ ਨਾਲ ਲੰਘ ਆਏ ਰੋਗਾਣੂਆਂ ਨੂੰ ਤੇਜ਼ਾਬ ਰਸ ਮਾਰ ਮੁਕਾਉਂਦਾ ਹੈ। ਇਹ ਲੋਹੇ ਨੂੰ ਹਜ਼ਮ ਕਰਨ ਲਈ ਵੀ ਜਰੂਰੀ ਹੈ। ਤੇਜ਼ਾਬ ਮਿਹਦਾ ਰਸ ਨੂੰ ਵਧੇਰੇ ਅਸਰਦਾਇਕ ਬਣਾਉਂਦਾ ਹੈ। ਮਿਹਦਾ ਰਸ ਵਿੱਚ ਤਿੰਨ ਐਂਨਜ਼ਾਇਮ ਹੁੰਦੇ ਹਨ। ਮੂੰਹ ਦੇ ਵਾਂਗ ਹੀ ਮਿਹਦਾ ਵੀ ਭੋਜਨ ਦਾ ਨਾਮ ਲੈਂਦਿਆਂ ਹੀ ਅਤੇ ਭੋਜਨ ਖਾਣ ਵੇਲੇ ਆਪਣੇ ਅੰਦਰੋਂ ਰਸ ਬਾਹਰ ਕੱਢਦਾ ਹੈ। ਖੁਸ਼ਬੋ ਨਾਲ ਵੀ ਰਸਾਉ ਜਾਰੀ ਹੋ ਸਕਦਾ ਹੈ। ਨਾੜੀਆਂ, ਮੂੰਹ ਅਤੇ ਮਿਹਦੇ ਨੂੰ ਦਿਮਾਗ ਨਾਲ ਜੋੜਦੀਆਂ ਹਨ। ਜੇਕਰ ਭੋਜਨ ਖੁਸ਼ੀ- ਖੁਸ਼ੀ ਖਾਧਾ ਜਾਏ ਤਾਂ ਨਾੜੀਆਂ ਕਿਰਿਆਸ਼ੀਲ ਹੋ ਜਾਂਦੀਆਂ ਹਨ। ਮੂੰਹ ਅਤੇ ਮਿਹਦੇ ਅੰਦਰ ਵਧੇਰੇ ਰਸ ਰਿਸਦਾ ਹੈ ਮਿਹਦੇ ਅੰਦਰ ਲੰਘ ਆਈ ਖੁਰਾਕ ਜਲਦੀ ਹਜ਼ਮ ਹੁੰਦੀ ਹੈ।

ਮਿਹਦੇ ਅੰਦਰ ਸਿਰਫ ਕੁੱਝ ਪਾਣੀ ਹੀ ਜ਼ਜ਼ਬ ਹੁੰਦਾ ਹੈ। ਥੋੜ੍ਹੀ ਗੁਲੂਕੋਜ਼ ਵੀ ਇੱਥੇ ਰਚ ਸਕਦੀ ਹੈ। ਬਾਕੀ ਘੁਲੀ ਹੋਈ ਖੁਰਾਕ ਰਿੜਕੀ ਜਾਂਦੀ ਹੈ ਅਤੇ ਹੌਲੀ-ਹੌਲੀ ਅੱਗੇ ਵੱਧਦੀ ਹੈ। ਮਿਹਦੇ ਅੰਦਰ ਉਠਦੀ ਲਹਿਰ ਨਾਲ ਉਸਦਾ ਪਾਰਲਾ ਰਾਹ ਖੁੱਲ੍ਹ ਜਾਂਦਾ ਹੈ ਅਤੇ ਉਸ ਸਿਰੇ ਉੱਪਰ ਪੁੱਜੇ ਹੋਏ ਘੋਲ ਨੂੰ ਛੋਟੀ ਆਂਦਰ ਵੱਲ ਭੇਜ ਦਿੰਦਾ ਹੈ। ਤਰਲ ਖੁਰਾਕ ਬਹੁਤ ਛੇਤੀ ਛੋਟੀ ਆਂਦਰ ਵਿੱਚ ਚਲੀ ਜਾਂਦੀ ਹੈ। ਕਾਰਬੋਹਾਈਡ੍ਰੇਟਸ ਨੂੰ ਵੀ ਲੰਘਣ ਵਿੱਚ ਘੱਟ ਸਮਾਂ ਲੱਗਦਾ ਹੈ। ਚਿਕਨਾਈ ਅਤੇ ਤਲੀ ਹੋਈ ਖੁਰਾਕ ਬਹੁਤੀ ਦੇਰ ਮਿਹਦੇ ਅੰਦਰ ਪਈ ਰਹਿੰਦੀ ਹੈ। ਪ੍ਰੋਟੀਨ ਵੀ ਛੇਤੀ ਅੱਗੇ ਨਹੀਂ ਲੰਘਦੇ। ਮਿਲੀ ਜੁਲੀ ਖੁਰਾਕ ਨਾਲ ਮਿਹਦਾ 4 ਤੋਂ 6 ਘੰਟਿਆਂ ਵਿੱਚ ਖਾਲੀ ਹੋ ਜਾਂਦਾ ਹੈ।

ਭੋਜਨ ਦੇ ਮਿਹਦੇ ਵਿੱਚੋਂ ਲੰਘਣ ਦੀ ਰਫਤਾਰ ਮਿਹਦਾ ਝਿੱਲੀ ਉੱਪਰ ਵੀ ਨਿਰਭਰ ਕਰਦੀ ਹੈ। ਗੁੱਸੇ ਅਤੇ ਡਰ ਨਾਲ ਮਿਹਦਾ ਭੀਚਿਆ ਜਾਂਦਾ ਹੈ। ਚਿੰਤਾ ਇਸ ਤੋਂ ਵੀ ਵੱਧ ਮਾੜੀ ਹੁੰਦੀ ਹੈ। ਇਸ ਨਾਲ ਭੁੱਖ ਵੀ ਘੱਟਦੀ ਹੈ ਤੇ ਹਾਜ਼ਮੇ ਦੀ ਪ੍ਰਕਿਰਿਆ ਸੁਸਤ ਹੋ ਜਾਂਦੀ ਹੈ ਅਤੇ ਅਣਪਚ ਖੁਰਾਕ ਮਿਹਦੇ ਅੰਦਰ ਚਲੀ ਜਾਂਦੀ ਹੈ।

**ਡਿਊਡੀਨਮ ਅਤੇ ਛੋਟੀ ਆਂਦਰ**: ਮਿਹਦੇ ਤੋਂ ਅਗਲੀ ਨਲਕੀ ਨੂੰ ਡਿਊਡੀਨਮ ਆਖਦੇ ਹਨ। ਇਸਦੀ ਸ਼ਕਲ ਅੰਗਰੇਜੀ ਦੇ ਅੱਖਰ U ਵਰਗੀ ਹੁੰਦੀ ਹੈ। ਇਹ ਛੋਟੀ ਆਂਦਰ ਦਾ ਪਹਿਲਾ ਹਿੱਸਾ ਹੈ। ਮਿਹਦੇ ਦੇ ਅਖੀਰਲੇ ਹਿੱਸੇ ਵਿੱਚੋਂ ਦੀ ਲੰਘ ਕੇ ਭੋਜਨ ਇਸ ਨਾਲੀ ਵਿੱਚ ਦਾਖਿਲ ਹੁੰਦਾ ਹੈ। ਆਂਦਰ ਦੇ ਹਿੱਸੇ ਵਿੱਚ ਦੋ ਨਿਕਾਸ ਵਹਿਣੀਆਂ ਖੁਲ੍ਹਦੀਆਂ ਹਨ। ਇੱਕ ਪਿੱਤ ਨਿਕਾਸ ਵਹਿਣੀ ਹੈ ,ਜਿਹੜੀ ਜਿਗਰ ਤੋਂ ਪਿੱਤ ਲਿਆਉਂਦੀ ਹੈ ਅਤੇ ਛੋਟੀ ਆਂਦਰ ਵਿੱਚ ਦਾਖਲ ਹੁੰਦੀ ਹੈ। ਪਿੱਤ ਰਸ ਚਿਕਨਾਈ ਨੂੰ ਹਜ਼ਮ ਕਰਨ ਵਿੱਚ ਸਹਾਈ ਹੁੰਦਾ ਹੈ। ਦੂਜੀ ਪੈਂਕ੍ਰੀਅਸੀ ਨਿਕਾਸ ਵਹਿਣੀ ਹੈ, ਜਿਹੜੀ ਪੈਂਕ੍ਰੀਅਸ ਤੋਂ ਪੈਂਕ੍ਰੀਅਸ ਰਸ ਲਿਆ ਕੇ ਆਂਦਰ ਵਿੱਚ ਪਾਉਂਦੀ ਹੈ। ਛੋਟੀ ਆਂਦਰ ਲਗਭਗ ਛੇ ਮੀਟਰ ਲੰਬੀ ਹੁੰਦੀ ਹੈ। ਇਹ ਪੇਟ ਅੰਦਰ ਪਾਈਪ ਵਾਂਗ ਵਲੇਂਵੇ ਖਾ ਕੇ ਪਈ ਹੁੰਦੀ ਹੈ। ਹਾਜ਼ਮੇ ਦਾ ਕਾਰਜ ਛੋਟੀ ਆਂਦਰ 'ਚ ਸੰਪੂਰਨ ਹੁੰਦਾ ਹੈ ਅਤੇ ਹਜ਼ਮ ਹੋਈ ਖੁਰਾਕ ਦਾ ਬਹੁਤਾ ਭਾਗ ਇੱਥੇ ਹੀ ਜ਼ਜ਼ਬ ਹੋ ਜਾਂਦਾ ਹੈ।

**ਬਾਈਲ**: ਇਸਨੂੰ ਪਿੱਤ ਵੀ ਆਖਦੇ ਹਨ। ਇਹ ਜਿਗਰ ਦਾ ਰਸ ਹੈ। ਇਹ ਇੱਕ ਥੈਲੀ ਵਿੱਚ ਜਮ੍ਹਾ ਹੁੰਦਾ ਰਹਿੰਦਾ ਹੈ। ਮਿਹਦੇ ਅੰਦਰੋਂ ਚਿਕਨਾਈ ਜਦੋਂ ਡਿਊਡੀਨਮ ਵਿੱਚ ਦਾਖਲ ਹੁੰਦੀ ਹੈ ਉਦੋਂ ਪਿੱਤ ਥੈਲੀ ਸੁੰਘੜਦੀ ਹੈ। ਪਿੱਤ ਨਿਕਾਸ ਵਹਿਣੀ ਰਾਹੀਂ ਪਿੱਤ ਛੋਟੀ ਆਂਦਰ ਵਿੱਚ ਆਉਂਦੀ ਹੈ ਜੋ ਚਿਕਨਾਈ ਨੂੰ ਛੋਟੇ- ਛੋਟੇ ਕਣਾਂ ਵਿੱਚ ਬਦਲ ਦਿੰਦੀ ਹੈ ।

**ਪੈਂਕ੍ਰੀਅਸ**: ਇਹ ਇੱਕ ਰਸ ਗ੍ਰੰਥੀ (ਗਲੈਂਡ) ਹੈ ਜੋ ਮਿਹਦੇ ਦੇ ਪਿਛੇ ਅਤੇ ਹੇਠਾਂ,ਪੇਟ ਵਿੱਚ ਆਢੇ ਰੁੱਖ ਪਿਆ ਹੁੰਦਾ ਹੈ ਇਸਦਾ ਰਸ ਇੱਕ ਨਲੀ ਰਾਹੀਂ,ਡਿਊਡੀਨਮ ਵਿੱਚ ਦਾਖਲ ਹੁੰਦਾ ਹੈ। ਇਹ ਰਸ ਚਰਬੀ,ਪ੍ਰੋਟੀਨ ਅਤੇ ਕਾਰਬੋਹਾਈਡ੍ਰੇਟਾਂ ਨੂੰ ਹਜ਼ਮ ਕਰਨ ਵਿੱਚ ਸਹਾਈ ਹੁੰਦਾ ਹੈ। ਡਿਊਡੀਨਮ ਅੰਦਰ,ਪੈਂਕ੍ਰੀਅਸ ਰਸ ਅਤੇ ਬਾਈਲ ਦੋਵੇਂ,ਭੋਜਨ ਨਾਲ ਚੰਗੀ ਤਰ੍ਹਾਂ ਘੁਲ ਜਾਂਦੇ ਹਨ। ਇਥੇ ਛੋਟੀ ਆਂਦਰ ਦਾ ਹਾਜ਼ਮਾ-ਰਸ ਵੀ ਸ਼ਾਮਲ ਹੋ ਜਾਂਦਾ ਹੈ। ਭੋਜਨ ਦਾ ਘੋਲ ਹੌਲੀ-ਹੌਲੀ ਅੱਗੇ ਤੁਰਦਾ ਹੈ ਅਤੇ ਇਸਦਾ ਪਾਚਨ ਜਾਰੀ ਰਹਿੰਦਾ ਹੈ। ਡਿਊਡੀਨਮ ਅੰਦਰ ਆ ਕੇ,ਭੋਜਨ ਘੋਲ ਦਾ ਤੇਜ਼ਾਬੀ ਪਨ ਖਤਮ ਹੋ ਜਾਂਦਾ ਹੈ। ਇੱਥੇ ਇਹ ਖਾਰਾ ਬਣਦਾ ਹੈ। ਖਾਰੇ ਘੋਲ ਵਿੱਚ ਪੈਂਕ੍ਰੀਅਸ ਰਸ ਵਧੇਰੇ ਅਸਰਦਾਇਕ ਹੁੰਦਾ ਹੈ।

**ਅਪੈਂਡਿਕਸ**: ਛੋਟੀ ਤੇ ਵੱਡੀ ਆਂਦਰ ਵਿਚਾਲੇ ਇੱਕ ਵਾਲਵ ਹੁੰਦਾ ਹੈ। ਇਸ ਵਾਲਵ ਦੇ ਨੇੜੇ ਇੱਕ ਛੋਟੀ ਜਿਹੀ ਉਪ ਆਂਦਰ ਹੁੰਦੀ ਹੈ,ਜਿਸਦਾ ਨਾਂ ਅਪੈਂਡਿਕਸ ਹੈ। ਇਹ ਆਮ ਤੌਰ ਤੇ ਛੋਟੀ ਉਂਗਲੀ ਜਿੱਡੀ ਨਲਕੀਨੁਮਾ ਆਂਦਰ ਹੁੰਦੀ ਹੈ। ਇਹ ਕੋਈ ਖਾਸ ਕੰਮ ਨਹੀਂ ਕਰਦੀ। ਖੁਰਾਕ ਦਾ ਘੋਲ ਜੇ ਅਪੈਂਡਿਕਸ ਵਿੱਚ ਫਸ ਜਾਵੇ ਤਾਂ ਇਹ ਸੁੱਜ ਜਾਂਦੀ ਹੈ। ਇਸਤੋਂ ਪੈਦਾ ਹੋਣ ਵਾਲੀ ਬਿਮਾਰੀ ਦਾ ਨਾਮ ਅਪੈਂਡੇਸਾਈਟਿਸ ਹੈ। ਘੜੀ ਮੁੜੀ ਸੁੱਜਣ ਵਾਲੀ ਅਪੈਂਡਿਕਸ ਨੂੰ ਆਪਰੇਸ਼ਨ ਰਾਹੀਂ ਬਾਹਰ ਕੱਢਿਆ ਜਾਂਦਾ ਹੈ।

**ਵੱਡੀ ਆਂਦਰ**: ਇਹ ਆਂਦਰ ਪੇਡੂ ਦੇ ਸੱਜੇ ਪਾਸੇ ਸ਼ੁਰੂ ਹੁੰਦੀ ਹੈ। ਇਸਦੇ ਪਹਿਲੇ ਚੱਪਾ ਕੁ ਹਿੱਸੇ ਨੂੰ ਸੀਕਮ ਆਖਦੇ ਹਨ। ਇਸ ਤੋਂ ਅੱਗੇ ਇਹ ਉੱਪਰ ਜਿਗਰ ਤੱਕ ਜਾਂਦੀ ਹੈ। ਇਥੇ ਇਸ ਦਾ ਨਾਂ ਚੜ੍ਹਦੀ ਆਂਦਰ ਹੈ। ਅਗਲਾ ਹਿੱਸਾ ਆਢੀ ਆਂਦਰ ਹੈ। ਇਹ ਸੱਜੀ ਵੱਖੀ ਤੋਂ ਵੱਡੀ ਵੱਖੀ ਤੱਕ ਪਈ ਹੁੰਦੀ ਹੈ, ਖੱਬੇ ਪਾਸੇ ਤਿਲੀ ਤੋਂ ਲੈ ਕੇ ਹੇਠਾਂ ਪੇਡੂ ਦੇ ਖੱਬੇ ਪਾਸੇ ਤੱਕ ਇਸਦਾ ਨਾਂ ਲਹਿੰਦੀ ਆਂਦਰ ਹੁੰਦਾ ਹੈ। ਭੋਜਨ ਘੋਲ ਦਾ ਬਚਿਆ ਫੋਕ ਹੁਣ ਵੱਡੀ ਆਂਦਰ ਵਿੱਚ

ਦਾਖਲ ਹੁੰਦਾ ਹੈ। ਆਂਦਰ ਦੇ ਮਾਸ ਪੱਠੇ ਸੁੰਗੜਦੇ ਹਨ। ਪਲਸੇਟਿਆਂ ਨਾਲ ਆਂਦਰ ਇਸੇ ਘੋਲ ਨੂੰ ਅੱਗੇ ਤੋਰਦੀ ਹੈ। ਵੱਡੀ ਆਂਦਰ ਦੀ ਮਿਉਕਸ ਝਿੱਲੀ ਵਿੱਚ ਥੋੜ੍ਹੇ ਵੱਟ ਹੁੰਦੇ ਹਨ। ਇਹ ਝਿੱਲੀਘੋਲ ਵਿੱਚ ਬਚੇ ਵਾਧੂ ਪਾਣੀ ਨੂੰ ਚੂਸ ਲੈਂਦੀ ਹੈ। ਖੁਰਾਕ ਦਾ ਬਾਕੀ ਬਚਿਆ ਭੋਰ-ਚੋਰ ਤੇ ਹਾਜ਼ਮਾ-ਰਸਾਂ ਦੀ ਰਹਿੰਦ-ਖੂੰਹਦ ਵੀ ਇਸ ਵਿੱਚ ਜ਼ਜ਼ਬ ਹੁੰਦੀ ਹੈ।

**ਸਿਗਮਾਇਡ ਕੋਲਨ** : ਪੇਡੂ 'ਚ ਖੱਬੇ ਪਾਸੇ ਆ ਕੇ, ਵੱਡੀ ਆਂਦਰ ਹੇਠਾਂ ਵੱਲ ਮੋੜ ਕੱਟਦੀ ਹੈ। ਗੁਦਾ ਨਾਲੀ ਤੱਕ ਆਂਦਰ ਦੇ ਇਸ ਹਿੱਸੇ ਨੂੰ ਸਿਗਮਾਇਡ ਕੋਲਨ ਆਖਦੇ ਹਨ ਭੋਜਨ ਦਾ ਕੇਵਲ ਫੋਕ ਹੀ ਇੱਥੇ ਜਮ੍ਹਾਂ ਹੁੰਦਾ ਹੈ। ਇਸ ਵਿੱਚ ਟੁੱਟੇ-ਫੁੱਟੇ ਸੈੱਲ, ਹਾਜ਼ਮਾ-ਰਸਾਂ ਦੀ ਰਹਿੰਦ-ਖੂੰਹਦ ਅਤੇ ਕੁਝ ਬੈਕਟੀਰੀਆ ਵੀ ਹੁੰਦੇ ਹਨ। ਫੋਕ ਜੇ ਵੱਧ ਸਮਾਂ ਇਥੇ ਟਿਕਿਆ ਰਹੇ ਤਾਂ ਇਸਦਾ ਪਾਣੀ ਹੋਰ ਵੀ ਚੂਸਿਆ ਜਾਂਦਾ ਅਤੇ ਉਹ ਵਧੇਰੇ ਖੁਸ਼ਕ ਹੋ ਜਾਂਦਾ ਹੈ।

**ਰੈਕਟਮ** : ਇਹ ਪਾਚਨ ਪ੍ਰਣਾਲੀ ਦਾ ਅਖੀਰਲਾ ਹਿੱਸਾ ਹੁੰਦਾ ਹੈ। ਇਸਦਾ ਆਖਰੀ ਸਿਰਾ ਬਾਹਰ ਵੱਲ ਖੁੱਲ੍ਹਦਾ ਹੈ। ਇਸ ਦਾ ਨਾਂ ਗੁਦਾ (ਏਨਸ) ਹੈ। ਹਰ 12 ਜਾਂ 24 ਘੰਟਿਆਂ ਮਗਰੋਂ, ਮਨੁੱਖ ਦੀ ਆਦਤ ਮੁਤਾਬਿਕ ਖਾਣ ਨਾਲ ਜਾਂ ਬਗੈਰ ਖਾਧੇ ਸਾਰਾ ਆਂਦਰ ਵਿੱਚ ਇੱਕ ਲਹਿਰ ਉਠਦੀ ਹੈ ਅਤੇ ਇਸ ਰਾਹੀਂ ਮਲ ਮੂਤਰ ਬਾਹਰ ਨਿਕਲ ਜਾਂਦਾ ਹੈ। ☆ ☆

## ਨਵੀਆਂ ਲੀਹਾਂ ਨਵੀਆਂ ਪਿਰਤਾਂ:

ਤਰਕਸ਼ੀਲਤਾ ਕੇਵਲ ਵਿਚਾਰਧਾਰਾ ਨਹੀਂ ਹੈ ਸਗੋਂ ਇੱਕ ਜੀਵਨ ਜਾਚ ਵੀ ਹੈ। ਮੱਧਕਾਲੀ ਧਰਮ ਆਧਾਰਿਤ ਵਿਚਾਰਧਾਰਾ ਨੇ ਆਪਣੇ ਅਨੁਸਾਰ ਜੀਵਨ ਜਾਂਚ ਬਣਾਉਣ ਲਈ ਅਨੇਕ ਸੱਭਿਆਚਾਰਕ ਰਸਮਾਂ-ਰਿਵਾਜਾਂ ਦਾ ਨਿਰਮਾਣ ਕੀਤਾ ਸੀ, ਹੁਣ ਜ਼ਰੂਰਤ ਹੈ ਕਿ ਤਰਕਸ਼ੀਲ ਲੋਕ ਪੱਖੀ ਵਿਗਿਆਨਕ ਜੀਵਨ ਜਾਚ ਬਣਾਉਣ ਲਈ ਜਿੰਦਗੀ ਦੇ ਹਰ ਖੇਤਰ ਨਾਲ ਸਬੰਧਤ ਰਸਮਾਂ-ਰਿਵਾਜਾਂ, ਢੰਗ-ਤਰੀਕਿਆਂ, ਮੌਕਿਆਂ, ਪ੍ਰੰਪਰਾਵਾਂ ਨੂੰ ਬਦਲਿਆ ਜਾਵੇ। ਪ੍ਰੰਤੂ ਧਿਆਨ ਦੇਣ ਵਾਲਾ ਨੁਕਤਾ ਹੈ ਕਿ ਪੁਰਾਣੀਆਂ ਧਰਮ ਆਧਾਰਿਤ ਅੰਧ-ਵਿਸ਼ਵਾਸ਼ੀ ਰਸਮਾਂ ਦਾ ਖਾਤਮਾ ਤਾਂ ਹੀ ਹੋਵੇਗਾ ਜੇ ਉਨ੍ਹਾਂ ਦੀ ਥਾਂ ਨਵੀਆਂ ਵਿਗਿਆਨਕ ਰਸਮਾਂ ਪ੍ਰਚੱਲਤ ਕੀਤੀਆਂ ਜਾਣਗੀਆਂ। ਇੱਕੋ ਵੇਲੇ, ਇੱਕੋ ਦਿਨ ਸਾਰਾ ਕੁੱਝ ਬਦਲਿਆ ਜਾਣਾ ਸੰਭਵ ਨਹੀਂ ਹੈ ਕਿਉਂਕਿ ਮੌਜੂਦਾ ਪ੍ਰਚੱਲਤ ਸੱਭਿਆਚਾਰਕ ਰਸਮ ਪ੍ਰਬੰਧ ਵੀ ਕੋਈ ਇੱਕ ਦਿਨ ਵਿੱਚ ਨਹੀਂ ਬਣਿਆ ਸੀ। ਇਸ ਲਈ ਇੱਕ ਨਿਰੰਤਰ ਘਾਲਣਾ ਦੀ ਲੋੜ ਹੈ। ਤਰਕਸ਼ੀਲ ਸੁਸਾਇਟੀ ਪੰਜਾਬ ਦੇ ਮੈਂਬਰ, ਹਮਦਰਦ ਅਤੇ ਹੋਰ ਸੂਝਵਾਨ ਲੋਕ ਅਕਸਰ ਨਵੀਆਂ ਲੀਹਾਂ'ਤੇ ਚੱਲਕੇ ਨਵੀਆਂ ਪਿਰਤਾਂ ਪਾਉਂਦੇ ਰਹਿੰਦੇ ਹਨ। ਇਨ੍ਹਾਂ ਵਿੱਚੋਂ ਕੁੱਝ ਨਵੀਆਂ ਲੀਹਾਂ ਦੇ ਗਾਡੀ ਰਾਹ ਬਣਨ ਦੀ ਸੰਭਾਵਨਾ ਹੈ। ਹਥਲੇ ਕਾਲਮ ਵਿੱਚ ਅਸੀਂ ਸੂਝਵਾਨ ਪਾਠਕਾਂ, ਲੇਖਕਾਂ ਵੱਲੋਂ ਭੇਜੀਆਂ ਅਜਿਹੀਆਂ ਨਵੀਆਂ ਪਿਰਤਾਂ ਦੀ ਜਾਣਕਾਰੀ ਪੇਸ਼ ਕਰਿਆ ਕਰਾਂਗੇ। ਇਸ ਲਈ ਪਾਠਕ ਅਜਿਹੇ ਸਾਰਥਕ ਪੂਰਨਿਆਂ ਦੀਆਂ ਰਿਪੋਰਟਾਂ ਘੱਲਣ ਦੀ ਖੇਚਲ ਕਰਨ।

.................ਸੰਪਾਦਕੀ ਬੋਰਡ

### ਤਰਕਸ਼ੀਲ ਟੈਲੀਫੂਨ ਡਾਇਰੀ

ਸ੍ਰੀ ਰਾਮ ਸਿੰਘ ਬੰਗ ਜੀ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਪਟਿਆਲਾ ਇਕਾਈ ਦੇ ਮੋਢੀ ਮੈਂਬਰ ਹਨ। ਉਹ ਤਰਕਸ਼ੀਲ ਵਿਚਾਰਧਾਰਾ ਦੇ ਪ੍ਰਚਾਰ-ਪ੍ਰਸਾਰ ਦਾ ਕੋਈ ਵੀ ਮੌਕਾ ਹੱਥੋਂ ਨਹੀਂ ਗੁਆਉਂਦੇ। ਪਟਿਆਲਾ ਵਿਖੇ ਉਨ੍ਹਾਂ ਦਾ ਮਾਰਬਲ ਦਾ ਕੰਮ ਹੈ। ਵਪਾਰ ਲਈ ਉਨ੍ਹਾਂ ਨੇ ਗਾਹਕਾਂ ਨੂੰ ਤੋਹਫੇ ਵਜੋਂ ਦੇਣ ਲਈ ਟੈਲੀਫੂਨ ਡਾਇਰੀ ਛਪਵਾਉਣੀ ਸੀ। ਪ੍ਰੰਤੂ ਉਨ੍ਹਾਂ ਨੇ ਇਸ ਕਾਰੋਬਾਰੀ ਕੰਮ ਨੂੰ ਵੀ ਤਰਕਸ਼ੀਲਤਾ ਦੀ ਰੰਗਣ ਵਿੱਚ ਰੰਗਿਆ। ਇਸ ਡਾਇਰੀ ਦੇ ਟਾਈਟਲ ਤੇ ਮਾਰਕਸ ਦੀ ਟੂਕ ਪੰਜਾਬੀ ਵਿੱਚ ਇੰਝ ਦਿੱਤੀ ਹੈ, 'ਧਰਮ ਲੋਕਾਂ ਲਈ ਅਫੀਮ ਹੈ', 'ਧਰਮ ਦਾ ਸਾਰਾ ਇਤਿਹਾਸ ਵਿਗਿਆਨਕ ਚਿੰਤਨ ਦੇ ਵਿਕਾਸ ਵਿਰੁੱਧ ਲੜਾਈ ਦਾ ਇਤਿਹਾਸ ਹੈ'। ਨਿੱਜੀ ਜਾਣਕਾਰੀ ਵਾਲੇ ਪਹਿਲੇ ਪੰਨੇ ਉਪਰ ਅੰਗਰੇਜ਼ੀ ਦੀ ਟੂਕ ਹੈ : "The secret of success is never making emotional decisions, but maintaining your heart; feeling in a calm state of reason." ਅਤੇ ਇਸ ਡਾਇਰੀ ਦਾ ਆਖਰੀ ਪੰਨਾ ਹਿੰਦੀ ਵਿੱਚ ਡਾ.ਅਬਰਾਹਮ ਟੀ.ਕਾਵੂਰ ਦੀ ਕੁਟੇਸ਼ਨ ਨਾਲ ਖਤਮ ਹੁੰਦਾ ਹੈ। 'ਜਿਹੜਾ ਮਨੁੱਖ ਆਪਣੇ ਚਮਤਕਾਰਾਂ ਦੀ ਪੜਤਾਲ ਕਰਨ ਦੀ ਆਗਿਆ ਨਹੀਂ ਦਿੰਦਾ, ਧੋਖੇਬਾਜ਼ ਹੈ। ਜਿਸ ਵਿੱਚ ਚਮਤਕਾਰਾਂ ਦੀ ਪੜਤਾਲ ਕਰਨ ਦਾ ਹੌਂਸਲਾ ਨਹੀਂ ਹੁੰਦਾ, ਉਹ ਲਾਈਲੱਗ ਹੁੰਦਾ ਹੈ। ਜਿਹੜਾ ਬਿਨਾਂ ਪੜਤਾਲ ਕਿਸੇ ਉਪਰ ਵਿਸ਼ਵਾਸ਼ ਕਰਦਾ ਹੈ ਉਹ ਮੂਰਖ ਹੁੰਦਾ ਹੈ"।.....ਇਸ ਪ੍ਰਕਾਰ ਉਨ੍ਹਾਂ ਨੇ ਟੈਲੀਫੂਨ ਡਾਇਰੀ ਨੂੰ ਵੀ ਆਪਣੀ ਵਿਚਾਰਧਾਰਾ ਦੇ ਦੂਤ ਦਾ ਰੂਪ ਦਿੱਤਾ ਹੈ। ਨਿਸ਼ਚੇ ਹੀ ਇਹ ਨਵੀਂ ਲੀਹ ਹੈ, ਅਸੀਂ ਇਸ ਲਈ ਸ੍ਰੀ ਰਾਮ ਸਿੰਘ ਬੰਗ ਦੇ ਉੱਦਮ ਦੀ ਪ੍ਰਸੰਸਾ ਕਰਦੇ ਹਾਂ। ਇਸ ਬਾਰੇ ਜਦੋਂ ਉਨ੍ਹਾਂ ਨਾਲ ਗੱਲਬਾਤ ਕੀਤੀ ਤਾਂ ਉਨ੍ਹਾਂ ਆਖਿਆ ਕਿ ਜੇ ਧਾਰਮਿਕ ਬੰਦੇ ਆਪਣੀਆਂ ਭੇਂਟ ਕੀਤੀਆਂ ਡਾਇਰੀਆਂ 'ਤੇ ਧਾਰਮਿਕ ਮੰਤਰ ਦੇ ਸਕਦੇ ਹਨ ਤਾਂ ਅਸੀਂ ਆਪਣੀਆਂ ਟੂਕਾਂ ਕਿਉਂ ਨਹੀਂ ਦੇ ਸਕਦੇ। ☆ ☆



# ਸ਼ੰਕਾ ਨਵਿਰਤੀ ......................



ਕੁੱਝ ਪਾਠਕਾਂ ਵੱਲੋਂ ਸ਼ੰਕਾ ਨਵਿਰਤੀ ਤਹਿਤ ਅਜਿਹੇ ਸਵਾਲ ਪੁੱਛੇ ਜਾਂਦੇ ਹਨ ਜਿਨ੍ਹਾਂ ਦਾ ਉੱਤਰ ਤਰਕਸ਼ੀਲ ਨਜ਼ਰੀਏ ਤੋਂ ਸਪੱਸ਼ਟ ਹੀ ਹੁੰਦਾ ਹੈ। ਉਦਾਹਰਣ ਦੇ ਤੌਰ ਤੇ ਇੱਕ ਪਾਠਕਾ ਵੱਲੋਂ ਇਹ ਪੁੱਛਿਆ ਗਿਆ ਕਿ ਕੀ ਵਰਤ ਰੱਖਣ ਨਾਲ ਸਚਮੁੱਚ ਪਤੀ ਦੀ ਉਮਰ ਲੰਬੀ ਹੁੰਦੀ ਹੈ? ਹੁਣ ਅਸੀਂ ਇਸਦਾ ਜਵਾਬ ਤਾਂ ਇੱਕ ਲਾਈਨ ਵਿੱਚ ਦੇ ਕੇ ਹੀ ਮੁਕਾ ਸਕਦੇ ਹਾਂ ਕਿ ' ਨਹੀਂ ' ਵਰਤ ਰੱਖਣ ਦਾ ਪਤੀ ਦੀ ਉਮਰ ਲੰਬੀ ਹੋਣ ਨਾਲ ਕੋਈ ਸਬੰਧ ਨਹੀਂ ਹੈ। ਪਰ ਅਸਲ ਗੱਲ ਇਹ ਹੈ ਕਿ ਅਜਿਹਾ ਸਵਾਲ ਪੁੱਛਣ ਦੀ ਲੋੜ ਹੀ ਕਿਉਂ ਪੈਂਦੀ ਹੈ? ਤਰਕਸ਼ੀਲ ਪੜ੍ਹਨ ਵਾਲੀ ਪਾਠਕਾ ਦੇ ਮਨ ਵਿੱਚ ਤਾਂ ਇਹੋ-ਜਿਹਾ ਸਵਾਲ ਪੈਦਾ ਹੀ ਨਹੀਂ ਹੋਣਾ ਚਾਹੀਦਾ ਸੀ। ਇਸ ਸਵਾਲ ਦਾ ਜਵਾਬ ਜਾਨਣ ਨਾਲੋਂ ਉਸ ਲਈ ਸਮਾਜਿਕ ਅਤੇ ਕੁਦਰਤੀ ਵਰਤਾਰਿਆਂ ਪ੍ਰਤੀ ਤਰਕਸ਼ੀਲ ਨਜ਼ਰੀਆ ਅਪਨਾਉਣਾ ਵਧੇਰੇ ਜਰੂਰੀ ਹੈ। ਜੇ ਤਰਕਸ਼ੀਲ ਨਜ਼ਰੀਏ ਤੋਂ ਵੇਖਣਾ ਤੇ ਸਮਝਣਾ ਸ਼ੁਰੂ ਕਰ ਦਿੱਤਾ ਜਾਵੇ ਤਾਂ ਅਜਿਹੇ ਸ਼ੰਕੇ ਤਾਂ ਆਪ ਹੀ ਖਤਮ ਹੁੰਦੇ ਰਹਿੰਦੇ ਹਨ ਨਹੀਂ ਤਾਂ ਅਜਿਹੇ ਹਜ਼ਾਰਾਂ ਸਵਾਲ ਹੋਰ ਖੜ੍ਹੇ ਹੁੰਦੇ ਰਹਿਣਗੇ ਅਤੇ ਵਿਅਕਤੀ ਦੀ ਸੋਚ ਸੈਂਕੜੇ ਸ਼ੰਕਿਆਂ ਦਾ ਉੱਤਰ ਜਾਨਣ ਬਾਅਦ ਵੀ ਭੰਬਲਭੂਸੇ ਵਿੱਚ ਪਈ ਰਹੇਗੀ। ਸੋ ਸ਼ੰਕਾ ਨਵਿਰਤੀ ਤਹਿਤ ਅਜਿਹੇ ਸਵਾਲ ਆਉਣੇ ਚਾਹੀਦੇ ਹਨ ਜਿਨ੍ਹਾਂ ਨਾਲ ਹੋਰ ਪਾਠਕਾਂ ਦੇ ਗਿਆਨ ਵਿੱਚ ਵੀ ਵਾਧਾ ਹੋਵੇ ਅਤੇ ਕਿਸੇ ਵਿਸ਼ੇਸ਼ ਵਰਤਾਰੇ ਨੂੰ ਸਮਝਣ ਵਿਚ ਸਹਾਇਤਾ ਮਿਲੇ। .........ਸੰਪਾਦਕੀ ਬੋਰਡ

**ਸ਼ੰਕਾ** : ਟੈਲੀਪੈਥੀ (Telepathy) ਕੀ ਹੈ ?

......ਸਿਮਨਪ੍ਰੀਤ ਕੌਰ, ਸਤਵਿੰਦਰ ਕੌਰ, ਗੁਰਪ੍ਰੀਤ ਕੌਰ, ਸੰਗੀਤਾ, ਹਰਮਨਜੀਤ ਸਿੰਘ, ਸੁਨੀਲ ਕੁਮਾਰ ( ਸਰਦੂਲਗੜ੍ਹ )

**ਨਵਿਰਤੀ** : ਕੁੱਝ ਲੋਕਾਂ ਬਾਰੇ ਇਹ ਦਾਅਵਾ ਕੀਤਾ ਜਾਂਦਾ ਹੈ ਕਿ ਦੂਰ ਵਾਪਰ ਰਹੀ ਕਿਸੇ ਘਟਨਾ ਬਾਰੇ ਜਾਂ ਕਿਸੇ ਦੇ ਮਨ ਵਿੱਚ ਜੋ ਖਿਆਲ ਆ ਰਹੇ ਹੁੰਦੇ ਹਨ ਉਸ ਬਾਰੇ ਉਨ੍ਹਾਂ ਨੂੰ ਬਿਨਾਂ ਕੁੱਝ ਵੇਖੇ ਅਤੇ ਸੁਣੇ ਹੀ ਗਿਆਨ ਹੋ ਜਾਂਦਾ ਹੈ। ਅਜਿਹਾ ਦਾਅਵਾ ਜ਼ਿਆਦਾਤਰ ਆਪਣੇ-ਆਪ ਨੂੰ ਕਰਾਮਾਤੀ ਸਿੱਧ ਕਰਨ ਵਾਲੇ ਪਾਖੰਡੀਆਂ ਵਲੋਂ ਕੀਤਾ ਜਾਂਦਾ ਹੈ, ਪਰ ਕਈ ਵਾਰ ਸਧਾਰਣ ਆਦਮੀ ਵੀ ਇਸ ਤਰ੍ਹਾਂ ਦੇ ਭੁਲੇਖੇ ਦਾ ਸ਼ਿਕਾਰ ਹੋ ਜਾਂਦੇ ਹਨ। ਉਦਾਹਰਣ ਦੇ ਤੌਰ ਤੇ ਕਿਸੇ ਦੇ ਘਰ ਤੋਂ ਦੂਰ ਗਏ ਬੱਚੇ ਨਾਲ ਕੁੱਝ ਮਾੜਾ ਵਾਪਰਣ ਦੀ ਸੂਰਤ ਵਿੱਚ ਉਸਦੀ ਮਾਤਾ ਜਾਂ ਹੋਰ ਨਜ਼ਦੀਕੀਆਂ ਵਲੋਂ ਦਾਅਵਾ ਕੀਤਾ ਜਾਂਦਾ ਹੈ ਕਿ ਉਨ੍ਹਾਂ ਨੂੰ ਇਸ ਮਾੜੀ ਘਟਨਾ ਦਾ ਉਸੇ ਵੇਲੇ ਆਭਾਸ ਹੋ ਗਿਆ ਸੀ ਜਦ ਕਿ ਅਸਲੀਅਤ ਇਹ ਹੁੰਦੀ ਹੈ ਕਿ ਦੂਰ ਗਏ ਬੱਚੇ ਦੇ ਬਾਰੇ ਅਕਸਰ ਮਾਤਾ ਜਾਂ ਪਿਤਾ ਦੇ ਮਨ ਵਿੱਚ ਤਰ੍ਹਾਂ-ਤਰ੍ਹਾਂ ਦੇ ਫਿਕਰ ਉਠਦੇ ਰਹਿੰਦੇ ਹਨ ਜੇ ਉਹ ਠੀਕ-ਠਾਕ ਪਰਤ ਆਏ ਤਾਂ ਇਸ ਤਰ੍ਹਾਂ ਦੀਆਂ ਸੋਚਾਂ ਨੂੰ ਭੁਲਾ ਦਿੱਤਾ ਜਾਂਦਾ ਹੈ ਪਰ ਜੇ ਮਾੜਾ ਵਾਪਰ ਜਾਏ ਤਾਂ ਇਸਨੂੰ ਟੈਲੀਪੈਥੀ ਦੇ ਖਾਤੇ ਪਾ ਦਿੱਤਾ ਜਾਂਦਾ ਹੈ। ਵਿਗਿਆਨਕ ਤੌਰ ਤੇ ਟੈਲੀਪੈਥੀ ਦਾ ਕੋਈ ਆਧਾਰ ਨਹੀਂ ਇਹ ਕੋਰੀ ਕਲਪਨਾ ਹੀ ਹੈ। ...........ਰਾਜਪਾਲ ਸਿੰਘ

**ਸ਼ੰਕਾ** : ਪਿਛਲੇ ਦਿਨੀਂ Valentine's Day ਬਾਰੇ ਕਾਫੀ ਚਰਚਾ ਛਿੜੀ। ਕਈ ਜਥੇਬੰਦੀਆਂ ਨੇ ਇਸਦਾ ਵਿਰੋਧ ਵੀ ਕੀਤਾ। ਇਸ ਬਾਰੇ ਸੰਖੇਪ 'ਚ ਦੱਸੋ। .....ਕੁਲਜੀਤ ਸੰਧੂ ਗੰਗਾਨਗਰ ਤੇ ਪਾਠਕ

**ਨਵਿਰਤੀ** : ਰੋਮ ਦਾ ਨਿਰਦਈ ਬਾਦਸ਼ਾਹ ਕਲਾਡੀਅਸ, ਆਪਣੇ ਸ਼ਾਸ਼ਨ ਨੂੰ ਵਧਾਉਣ ਦੀ ਬੇਲਗਾਮ ਇੱਛਾ ਰੱਖਦਾ ਸੀ। ਇਸ ਲਈ ਫੌਜ ਵਾਸਤੇ ਉਸਨੂੰ ਹੁੰਦੜਹੇਲ ਨੌਜਵਾਨਾਂ ਦੀ ਜਰੂਰਤ ਸੀ। ਜਦੋਂ ਉਸਨੂੰ ਲੱਗਿਆ ਕਿ ਸ਼ਾਦੀ-ਸ਼ੁਦਾ ਵਿਅਕਤੀ ਜੰਗ ਵਿਚ ਜਾਣੋ ਕੰਨੀ ਕਤਰਾਉਂਦੇ ਹਨ, ਤਾਂ ਉਸਨੇ ਵਿਆਹ ਤੇ ਪਾਬੰਦੀ ਲਗਾ ਦਿੱਤੀ। ਇਨ੍ਹਾਂ ਔਖੇ ਸਮਿਆਂ ਵਿੱਚ ਰੋਮ ਵਿੱਚ ਰਹਿੰਦੇ ਇੱਕ ਇਸਾਈ ਪਾਦਰੀ ਵੈਲਨਟਾਈਨ ਨੇ ਗੁਪਤ ਰੂਪ ਵਿੱਚ ਵਿਆਹ ਦੀਆਂ ਰਸਮਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਲੰਮਾ ਸਮਾਂ ਇਟਲੀ ਦੇ ਪ੍ਰੇਮ ਦੀਵਾਨਿਆਂ ਲਈ, ਵੈਲਨਟਾਈਨ ਹੀ ਹੀਰੋ ਬਣਿਆ ਰਿਹਾ। ਹੌਲੀ-ਹੌਲੀ ਵੈਲਨਟਾਈਨ ਪ੍ਰੇਮ-ਪੁਜਾਰੀ ਦੇ ਤੌਰ ਤੇ ਪ੍ਰਸਿੱਧ ਹੋ ਗਿਆ। ਵੇਲੇ ਦੇ ਰਾਜੇ ਦਾ ਧਰਮ ਇਸਾਈਅਤ ਨਹੀਂ ਸੀ। ਵੈਲਨਟਾਈਨ ਦੀ ਪ੍ਰਸਿੱਧੀ ਦੇਖਕੇ ਕਲਾਡੀਅਸ ਘਬਰਾਉਣ ਲੱਗਾ। ਆਪਣੇ ਸ਼ਾਸ਼ਨ ਦੀ ਰਾਖੀ ਦੇ ਨਾਂ ਤੇ ਉਸਨੇ ਪਹਿਲਾਂ ਵੈਲਨਟਾਈਨ ਨੂੰ ਜੇਲ੍ਹ 'ਚ ਸੁਟਵਾ ਦਿੱਤਾ ਤੇ ਫਿਰ ਬਾਦ'ਚ ਉਸਨੂੰ ਮਰਵਾ ਦਿੱਤਾ।

ਸੈਂਕੜੇ ਵਰ੍ਹੇ ਬੀਤ ਗਏ ਤੇ ਵੈਲਨਟਾਈਨ ਇੱਕ ਦੰਦ ਕਥਾ ਵਜੋਂ ਸਥਾਪਿਤ ਹੋ ਗਿਆ। ਮੱਧਕਾਲ ਵਿੱਚ, ਚਰਚ ਨੇ ਉਸਨੂੰ ਸੰਤ ਵੈਲਨਟਾਈਨ ਦੇ ਤੌਰ ਤੇ ਮਾਨਤਾ ਦਿੱਤੀ, ਜੋ ਪ੍ਰੇਮੀਆਂ ਦੇ ਪੈਟਰਨ ਵਜੋਂ ਜਾਣਿਆ ਜਾਣ ਲੱਗਾ। 14 ਫਰਵਰੀ ਵਾਲੇ ਦਿਨ ਵੈਲਨਟਾਈਨ ਦਿਵਸ ਮਨਾਉਂਦਿਆਂ ਪ੍ਰੇਮੀ ਇੱਕ ਦੂਜੇ ਨੂੰ ਮਿਠਾਈਆਂ ਦੇ ਤੋਹਫੇ ਪੇਂਟ ਕਰਦੇ ਹਨ। 270 ਈਸਵੀ ਉਪਰੰਤ, 14 ਫਰਵਰੀ ਦੇ ਦਿਨ ਵੈਲਨਟਾਈਨ ਦਾ ਸਿਰ ਕਲਮ ਕੀਤਾ ਗਿਆ ਸੀ। ਲੋਕਾਂ ਨੇ ਆਪੋ-ਆਪਣੀਆਂ ਦੱਬੀਆਂ

ਇੱਛਾਂਵਾਂ ਲਈ, ਇਸ ਦਿਨ ਨੂੰ ਮਨਾਉਣਾ ਸ਼ੁਰੂ ਕੀਤਾ ਹੋਇਆ ਹੈ। ਜੋ ਕਈ ਵਾਰੀ ਅਮਨ ਅਤੇ ਕਾਨੂੰਨ ਦੀ ਸਮੱਸਿਆ ਵੀ ਬਣ ਦਿੱਤਾ ਜਾਂਦਾ ਹੈ। ...........**ਵਿਜੇ ਬੰਬੇਲੀ**

**ਸ਼ੰਕਾ**: ਇੱਕ ਰਾਤ ਮੈਂ ਜਗਰਾਤੇ 'ਤੇ ਗਈ ਸੀ। ਉੱਥੇ ਇੱਕ ਦੇਵੀ ਬਣਕੇ ਖੁੱਲ੍ਹੇ ਵਾਲਾਂ ਵਾਲੀ ਔਰਤ ਬੈਠੀ ਸੀ। ਜਦੋਂ ਜਗਰਾਤਾ ਸ਼ੁਰੂ ਹੋਇਆ ਮਾਤਾ ਦੀ ਭੇਂਟ ਗਾਉਣ ਵਾਲਿਆਂ ਨੇ ਭੇਟਾਂ ਗਾਉਣੀਆਂ ਸ਼ੁਰੂ ਕਰ ਦਿੱਤੀਆਂ। ਢੋਲਕੀਆਂ-ਛੈਣੇ ਵੱਜਣੇ ਸ਼ੁਰੂ ਹੋ ਗਏ। ਉਸ ਔਰਤ ਨੇ ਇੱਕ-ਦਮ ਆਪਣੇ ਸਿਰ ਨੂੰ ਜ਼ੋਰ ਦੀ ਘੁੰਮਾਉਣਾ ਸ਼ੁਰੂ ਕਰ ਦਿੱਤਾ। ਕਿਸੇ ਨੇ ਕਿਹਾ ਕਿ ਉਸ ਵਿੱਚ ਮਾਤਾ ਆ ਗਈ ਹੈ। ਘਰੇ ਮੇਰੇ ਡੈਡੀ ਨੇ ਕਿਹਾ ਕਿ ਮਾਤਾ ਨੀਂ ਆਉਂਦੀ। ਇਹ ਤਾਂ ਇੱਕ ਮਾਨਸਿਕ ਰੋਗ ਹੈ। ਇਸ ਬਾਰੇ ਦੱਸਿਆ ਜਾਵੇ।

**ਨਵਿਰਤੀ**: ਇਹ ਹਿਸਟੀਰੀਏ ਦੀ ਇੱਕ ਵੰਨਗੀ ਹੈ। ਪਹਿਲਾਂ ਇਹ ਸਮਝਿਆ ਜਾਂਦਾ ਸੀ ਕਿ ਰੋਗ ਕੇਵਲ ਇਸਤਰੀਆਂ ਵਿੱਚ ਪਾਇਆ ਜਾਂਦਾ ਹੈ, ਪ੍ਰੰਤੂ ਬਾਅਦ ਦੀ ਖੋਜ ਨੇ ਇਹ ਸਿੱਧ ਕਰ ਦਿੱਤਾ ਕਿ ਇਸ ਰੋਗ ਦੇ ਲੱਛਣ ਮਰਦਾਂ ਅਤੇ ਜਵਾਨਾਂ ਵਿੱਚ ਵੀ ਪਾਏ ਜਾਂਦੇ ਹਨ। ਹਿਸਟੀਰੀਆ ਦੇ ਰੋਗੀਆਂ ਦੀਆਂ ਅਨੇਕ ਕਿਸਮਾਂ ਮਿਲਦੀਆਂ ਹਨ। ਇਹ ਰੋਗ ਅਜਿਹਾ ਰੋਗ ਹੈ ਜਿਸਨੂੰ ਕਈ ਵਾਰ ਵਿਅਕਤੀ ਦਾ ਬਹਾਨਾ ਹੀ ਸਮਝਿਆ ਜਾਂਦਾ ਹੈ। ਸਿਰ ਘੁੰਮਾਉਣ ਵਾਲੇ ਰੋਗ ਨੂੰ ( Possesion Syndrome) ਦੱਬੀਆਂ ਇਛਾਵਾਂ ਦੀ ਪੂਰਤੀ ਲਈ ਆਪਣੇ ਉੱਪਰ ਕਿਸੇ ਬਾਹਰੀ ਛਾਇਆ ਨੂੰ ਹਾਵੀ ਕਰ ਲੈਣਾ ਦਾ ਨਾਮ ਦਿੱਤਾ ਜਾਂਦਾ ਹੈ। ਇਹ ਰੋਗੀ ਆਪਣੇ ਅੰਦਰ ਵਾ-ਵਗੈਰਾ ਦੇ ਪ੍ਰਵੇਸ਼ ਦਿਖਾਕੇ ਦੱਬੀਆਂ ਇਛਾਵਾਂ ਦੀ ਪੂਰਤੀ ਕਰਦਾ ਹੈ ਕਿਉਂਕਿ ਸਾਡੇ ਸਮਾਜ ਵਿੱਚ ਭੂਤਾਂ, ਪ੍ਰੇਤਾਂ, ਜਿਨਾਂ ਨੂੰ ਧਾਰਮਿਕ ਮਾਨਤਾ ਮਿਲੀ ਹੋਈ ਹੈ, ਉਹ ਇਨ੍ਹਾਂ ਸਹਾਰੇ ਆਪਣੇ ਅੰਦਰ ਕਿਸੇ ਸ਼ੈ ਦਾ ਬਹਾਨਾ ਕਰਦਾ, ਗਾਲੀ-ਗਲੋਚ ਤੇ ਉਤਰਦਾ ਤੇ ਕਈ ਵਾਰ ਅਸ਼ਲੀਲ ਹਰਕਤਾਂ ਕਰਦਾ ਹੈ। ਇਸ ਨਾਲ ਰੋਗੀ ਵਿਅਕਤੀ ਦੇ ਦੋ ਮਸਲੇ ਹੱਲ ਹੁੰਦੇ ਹਨ। ਇੱਕ ਉਸ ਦੀਆਂ ਦੱਬੀਆਂ ਇੱਛਾਵਾਂ ਦੀ ਪੂਰਤੀ ਹੁੰਦੀ ਹੈ ਅਤੇ ਦੂਜਾ ਦੂਜਿਆਂ ਤੋਂ ਹਮਦਰਦੀ ਪ੍ਰਾਪਤ ਕਰਨ 'ਚ ਸਫਲ ਹੋ ਜਾਂਦਾ ਹੈ। ਇੱਥੋਂ ਤੱਕ, ਕਈ ਇਸ ਤਰ੍ਹਾਂ ਦੇ ਸਾਧਨ ਜ਼ਰੀਏ ਦੂਸਰਿਆਂ ਅੰਦਰੋਂ ਪਰਾਭੌਤਿਕ ਵਸਤੂ ਕੱਢਣ ਲਈ ਸਿਆਣੇ ਬਣ ਬਹਿੰਦੇ ਹਨ। ਵੱਖ-ਵੱਖ ਕਿਸਮ ਦੇ ਪੱਜਾਂ ਰਾਹੀਂ ਦੂਸਰਿਆਂ ਨੂੰ ਪ੍ਰਭਾਵਿਤ ਕਰਕੇ ਉੱਲੂ ਸਿੱਧਾ ਕਰਦੇ ਹਨ। ਕਈ ਤਾਂ ਆਪਣੇ ਅੰਦਰ ਦੇਵੀ, ਸੰਤ, ਆਦਿ ਦੀ ਪ੍ਰਵੇਸ਼ੀ ਅਤੇ ਘੱਟ ਬੁੱਧੀ ਵਾਲੇ ਲੋਕਾਂ ਨੂੰ ਝਾਂਸਿਆ ਵਿੱਚ ਫਸਾਕੇ ਲੁੱਟਣ ਵਿੱਚ ਸਫਲ ਹੋ ਜਾਂਦੇ ਹਨ।...**ਬਲਵਿੰਦਰ ਬਰਨਾਲਾ**।☆ ☆

**(ਸਫਾ 30 ਦੀ ਬਾਕੀ)**

ਮਨੁੱਖ ਕੰਬ ਉਠਦਾ ਹੈ ਕਿ ਪੈਦਾਵਾਰ ਲਈ ਥਾਂ ਕਿੱਥੋਂ ਵਧੇਗੀ। ਸਰਕਾਰ ਸਮੇਤ ਸਾਨੂੰ ਸਾਰਿਆਂ ਨੂੰ ਇਸ ਸਮੱਸਿਆ ਇਵਜ ਆ ਰਹੇ ਵਿਕਰਾਲ ਸੰਕਟ ਗੋਚਰੇ ਹੁਣ ਤੋਂ ਹੀ ਸਿਰ ਜੋੜ ਕੇ ਕੋਈ ਠੋਸ ਕਦਮ ਚੁੱਕਣਾ ਪਵੇਗਾ। ਆਮ ਲੋਕਾਈ ਤਾਂ ਪਹਿਲਾਂ ਹੀ ਮੁਢਲੀਆਂ ਸਹੂਲਤਾਂ ਤੋਂ ਸੱਖਣੀ ਪਈ ਹੈ। ਵਿਦਿਅਕ ਸੰਸਥਾਂਵਾਂ,ਸਿਹਤ ਸਹੂਲਤਾਂ ਅਤੇ ਰੁਜਗਾਰ ਦੇ ਮੌਕੇ ਤਾਂ ਕਿਤੇ ਦੂਰ, ਹੁਣ ਤੱਕ ਤਾਂ ਕੁੱਲੀ, ਗੁੱਲੀ ਤੇ ਜੁੱਲੀ ਦੀਆਂ ਘਾਟਾਂ ਨੇ ਪਹਿਲਾਂ ਹੀ ਕਈ ਸਿਆਪੇ ਖੜ੍ਹੇ ਕੀਤੇ ਹੋਏ ਹਨ। ਮਨੋਰੰਜਨ ਸਾਧਨ ਵਿਹੂਣ ਆਦਮੀ ਅਚੇਤ ਤੌਰ ਤੇ ਔਰਤ ਨੂੰ ਮਨੋਰੰਜਨ ਦਾ ਸਾਧਨ ਸਮਝੀ ਬੈਠਾ ਹੋਣ ਕਰਕੇ ਵੀ ਆਬਾਦੀ ਵਿੱਚ ਗੈਰ ਇੱਛਾਵਾਨ ਵਾਧਾ ਹੋਇਆ ਹੈ। ਹਲੇ ਤੱਕ ਤਾਂ ਆਮ ਆਦਮੀ ਵੀ ਏਨਾ ਸ਼ਾਖਰ ਨਹੀਂ ਹੋਇਆ ਕਿ ਉਹ ਇਸ ਸਮੱਸਿਆ ਨੂੰ ਬੁੱਝ ਸਕੇ ਫਿਰ ਆਬਾਦੀ ਵਿੱਚ ਉਸਦੀ ਭਾਈਵਾਲ ਔਰਤ ਦੀ ਤਾਂ ਗੱਲ ਹੀ ਛੱਡੋ। ਔਰਤਾਂ ਵਿੱਚ ਵਿਦਿਆ ਦੀ ਘਾਟ ਹੋਣ ਕਰਕੇ ਵੀ ਆਬਾਦੀ ਵਿੱਚ ਵਾਧੇ ਨੂੰ ਨਹੀਂ ਰੋਕਿਆ ਜਾ ਸਕਿਆ। ਔਰਤ ਜੇਕਰ ਪੜ੍ਹੀ ਲਿਖੀ ਹੋਵੇਗੀ ਤਾਂ ਉਹ ਇਸ ਬਾਰੇ ਮਰਦ ਨਾਲ ਗੰਭੀਰਤਾ ਪੂਰਨ ਵਿਚਾਰ ਕਰ ਸਕੇਗੀ।

ਸੰਕਟ ਸਿਰ ਉਤੇ ਆ ਖੜ੍ਹੇ ਹੋਣ ਦੇ ਬਾਵਜੂਦ ਵੀ ਸਰਕਾਰਾਂ ਇਸ ਮਸਲੇ ਪ੍ਰਤੀ ਬਹੁਤੀਆਂ ਗੰਭੀਰ ਨਹੀਂ ਜਾਪੀਆਂ। ਵਿਚਾਰੇ ਜਨ ਸਾਧਾਰਨ ਕੋਲ ਤਾਂ ਰੋਜੀ ਰੋਟੀ ਦਾ ਧੰਦਾ ਪਿੱਟਣ ਤੋਂ ਬਿਨਾਂ ਇਸ ਬਾਰੇ ਸੋਚਣ ਲਈ ਤਾਂ ਸਿਰ ਖੁਰਕਣ ਜਿੰਨੀ ਵੀ ਵਿਹਲ ਨਹੀਂ। ਬੇਸ਼ੱਕ ਇਸ ਮਸਲੇ ਦਾ ਬੀਜ ਮੌਜੂਦਾ ਸਮਾਜਿਕ,ਆਰਥਿਕ ਤੇ ਰਾਜਨੀਤਕ ਨਿਜ਼ਾਮ ਵਿੱਚ ਪਿਆ ਹੋਇਆ ਹੈ ਤੇ ਸਿਰਫ ਇੱਕ ਲੋਕ ਇਨਕਲਾਬ ਕੋਲ ਹੀ ਇਸ ਦਾ ਇੱਕੋ-ਇੱਕ ਪੁਖਤਾ ਹੱਲ ਹੈ। ਫਿਰ ਵੀ ਇੱਕ ਹੱਦ ਤੱਕ ਤਸੱਲੀ ਜਿਹੀ ਹੈ ਕਿ ਸੂਝਵਾਨ ਲੋਕ ਤੇ ਲੋਕਪੱਖੀ ਸੰਸਥਾਵਾਂ ਨੇ ਇਸ ਪਾਸੇ ਜਾਗਰਤ ਕਰਨ ਵਾਲੇ ਕੁਝ ਕਦਮ ਪੁੱਟੇ ਹਨ। ਪ੍ਰੰਤੂ ਇਹ ਸਾਰੇ ਯਤਨ ਤਦ ਹੀ ਸਫਲ ਹੋਣਗੇ ਜਦੋਂ ਜਨਤਾ ਦੇ ਮਨ ਵਿੱਚ ਆਬਾਦੀ ਕੰਟਰੋਲ ਪ੍ਰਤੀ ਜਾਗਰਿਤੀ ਪੈਦਾ ਹੋਵੇਗੀ ਅਤੇ ਇਹ ਜਾਗਰਿਤੀ ਵੀ ਛੇਤੀ ਪੈਦਾ ਹੋਣੀ ਚਾਹੀਦੀ ਹੈ। ਨਹੀਂ ਤਾਂ ਪਹਿਲਾਂ ਹੀ ਕਈ ਤਰ੍ਹਾਂ ਦੀਆਂ ਸਮੱਸਿਆਵਾਂ ਵਿੱਚ ਜਕੜਿਆ ਸਾਡਾ ਮੁਲਕ ਅਤੀ ਗਰੀਬਾਂ ਅਤੇ ਭੁੱਖਿਆਂ ਦਾ ਦੇਸ਼ ਬਣ ਕੇ ਰਹਿ ਜਾਵੇਗਾ।

ਆਮ ਲੋਕਾਈ ਨੂੰ ਕਈ ਮਸਲਿਆਂ ਪ੍ਰਤੀ ਸੁਚੇਤ ਕਰਦੇ ਹੋਏ ਇੱਕ ਲੋਕ-ਪੱਖੀ ਸਿਸਟਮ ਸਿਰਜਣ ਦੇ ਨਾਲ-ਨਾਲ ਤੁਰੰਤ ਪੈਰੀਂ ਕੁਝ ਕਰਨ ਦਾ ਹੁਣ ਮੌਕਾ ਹੈ। ਨਹੀਂ ਤਾਂ ਆਬਾਦੀ ਦਾ ਇਹ ਬੋਝ ਸਮੁੱਚੀ ਕੁਦਰਤ ਨੂੰ ਨਿਗਲਣ ਸਮੇਤ ਅਜਿਹੀਆਂ ਨਾ ਨਜਿੱਠੀਆਂ ਜਾ ਸਕਣ ਵਾਲੀਆਂ ਅਲਾਮਤਾਂ ਪੈਦਾ ਕਰ ਦੇਵੇਗਾ ਕਿ ਇਹ ਮਨੁੱਖੀ ਹੜ੍ਹ ਸਮੁੱਚੀ ਮਾਨਵਤਾ ਨੂੰ ਨਿਗਲ ਜਾਵੇਗਾ। ☆ ☆



# ਵਿਚਾਰ ਅਤੇ ਵਿਸਥਾਰ

ਰਾਜਪਾਲ ਸਿੰਘ

**ਬਹੁਤ ਸਾਰੇ ਵਧੀਆ ਵਿਚਾਰ ਅਸੀਂ ਪੜ੍ਹ ਜਾਂ ਸੁਣ ਤਾਂ ਲੈਂਦੇ ਹਾਂ ਪਰ ਉਨ੍ਹਾਂ ਨੂੰ ਆਪਣੇ ਮਨ ਵਿੱਚ ਨਹੀਂ ਵਸਾਉਂਦੇ ਜਿਸਦਾ ਇੱਕ ਕਾਰਨ ਇਹ ਹੁੰਦਾ ਹੈ ਕਿ ਅਸੀਂ ਉਸ ਵਿਚਾਰ ਦੀ ਤਹਿ ਤੱਕ ਨਹੀਂ ਪਹੁੰਚੇ ਹੁੰਦੇ। ਇਸ ਅੰਕ ਤੋਂ ਅਸੀਂ ਇਹ ਕਾਲਮ ਸ਼ੁਰੂ ਕਰ ਰਹੇ ਹਾਂ ਜਿਸ ਵਿੱਚ ਇੱਕ ਸਾਰਥਿਕ ਵਿਚਾਰ ਦੇਣ ਦੇ ਨਾਲ-ਨਾਲ ਉਸਦੀ ਵਿਸਥਾਰਤ ਵਿਆਖਿਆ ਕੀਤੀ ਜਾਵੇਗੀ ਤਾਂ ਜੋ ਉਸ ਵਿਚਾਰ ਦੇ ਡੂੰਘੇਰੇ ਭਾਵਅਰਥ ਪਾਠਕਾਂ ਨੂੰ ਸਪਸ਼ਟ ਹੋ ਸਕਣ।**

**"ਕੁਦਰਤ ਵਿੱਚ ਨਾ ਤਾਂ ਕੋਈ ਸਜ਼ਾਵਾਂ ਹੁੰਦੀਆਂ ਹਨ ਅਤੇ ਨਾ ਹੀ ਇਨਾਮ, ਇੱਥੇ ਕਾਰਜਾਂ ਦੇ ਕੇਵਲ ਸਿੱਟੇ ਹੁੰਦੇ ਹਨ।"**

**......ਆਰ ਇੰਗਰਸੋਲ**

ਇੰਗਰਸੋਲ ਇੰਗਲੈਂਡ ਦਾ ਪ੍ਰਸਿੱਧ ਤਰਕਸ਼ੀਲ ਹੋਇਆ ਹੈ। ਉਸਦਾ ਇਹ ਸਾਧਾਰਨ ਜਿਹਾ ਜਾਪਦਾ ਕਥਨ ਤਰਕਸ਼ੀਲਤਾ ਦੇ ਸਿਧਾਂਤਕ ਪੱਖ ਤੋਂ ਬਹੁਤ ਮਹੱਤਵਪੂਰਨ ਗੱਲ ਬਿਆਨ ਕਰਦਾ ਹੈ। ਸਾਰੇ ਧਰਮਾਂ ਵਿੱਚ ਇਹ ਕਿਹਾ ਜਾਂਦਾ ਹੈ ਕਿ ਮਨੁੱਖ ਨੂੰ ਉਸਦੀ ਮੌਤ ਬਾਅਦ ਉਸਦੇ ਚੰਗੇ ਕੰਮਾਂ ਲਈ ਇਨਾਮ ਅਤੇ ਮਾੜੇ ਕੰਮਾਂ ਲਈ ਸਜ਼ਾਵਾਂ ਮਿਲਦੀਆਂ ਹਨ। ਸੇਮੈਟਿਕ ਧਰਮ (ਈਸਾਈ, ਮੁਸਲਿਮ ਅਤੇ ਯਹੂਦੀ ) ਅਨੁਸਾਰ ਕਿਆਮਤ ਦੇ ਦਿਨ ਸਭ ਦੇ ਚੰਗੇ ਮਾੜੇ ਕੰਮਾਂ ਦਾ ਹਿਸਾਬ-ਕਿਤਾਬ ਹੋਵੇਗਾ, ਚੰਗੇ ਕੰਮ ਕਰਨ ਵਾਲਿਆਂ ਨੂੰ ਇਨਾਮ ਵਜੋਂ ਸਵਰਗ ਵਿੱਚ ਸਥਾਨ ਮਿਲੇਗਾ ਜਦਕਿ ਮਾੜੇ ਕੰਮ ਕਰਨ ਵਾਲਿਆਂ ਨੂੰ ਨਰਕਾਂ ਵਿੱਚ ਭਿਆਨਕ ਤਸੀਹੇ ਦਿੱਤੇ ਜਾਣਗੇ। ਭਾਰਤੀ ਧਰਮਾਂ ਵਿੱਚ ਚਾਹੇ ਸਵਰਗ ਨਰਕ ਦੀ ਗੱਲ ਵੀ ਚਲਦੀ ਹੈ ਪਰ ਵਧੇਰੇ ਭਾਰੂ ਪੁਨਰ-ਜਨਮ ਦਾ ਸਿਧਾਂਤ ਹੈ ਜਿਸ ਅਨੁਸਾਰ ਹਰ ਜੀਵ ਨੂੰ ਉਸਦੇ ਕੀਤੇ ਕੰਮਾਂ ਦੀ ਸਜ਼ਾ ਜਾਂ ਇਨਾਮ ਉਸਦੇ ਅਗਲੇ ਜਨਮ ਵਿੱਚ ਭੁਗਤਣੇ ਪੈਂਦੇ ਹਨ। ਚਾਹੇ ਇਹ ਸਾਰੀਆਂ ਗੱਲਾਂ ਮਨੁੱਖ ਨੂੰ ਸਮਾਜਿਕ ਤੌਰ 'ਤੇ ਹਾਨੀਕਾਰਕ ਕੰਮਾਂ ਤੋਂ ਵਰਜਣ ਲਈ ਬਣਾਈਆਂ ਗਈਆਂ ਹਨ ਪਰ ਅਸਲ ਵਿੱਚ ਇਹ ਬਹੁਤੀਆਂ ਅਸਰਦਾਇਕ ਨਹੀਂ ਹੋਈਆਂ ਕਿਉਂਕਿ ਹਰ ਆਦਮੀ ਦੇ ਦਿਮਾਗ ਅੰਦਰ ਇਹ ਗੱਲ ਪਈ ਹੁੰਦੀ ਹੈ ਕਿ ਇਹ ਕੋਈ ਕਲਪਨਾ ਹੀ ਹੈ, ਅਸਲੀਅਤ ਵਿੱਚ ਇਉਂ ਨਹੀਂ ਹੁੰਦਾ। ਅੰਤਰ-ਸੂਝ ਦੀ ਪੱਧਰ 'ਤੇ ਉਸਨੂੰ ਇਸ ਸਿਧਾਂਤ ਦੇ ਝੂਠੇ ਹੋਣ ਦਾ ਅਹਿਸਾਸ ਹੁੰਦਾ ਹੈ। ਸੋ ਇਹ ਗੱਲ ਕਿ ਮਨੁੱਖ ਨੂੰ ਰੱਬ ਜਾਂ ਧਰਮਰਾਜ ਦੀ ਕਚਹਿਰੀ ਵਿੱਚ ਹਾਜ਼ਰ ਹੋ ਕੇ ਆਪਣੇ ਚੰਗੇ-ਮਾੜੇ ਕੰਮਾਂ ਦਾ ਹਿਸਾਬ ਦੇਣਾ ਪੈਂਦਾ ਹੈ, ਸਮਾਜ ਵਿੱਚ ਬੁਰਾਈ ਨੂੰ ਵਧਣ-ਫੁੱਲਣ ਤੋਂ ਤਾਂ ਨਹੀਂ ਰੋਕ ਸਕੀ ਪਰ ਲੋਕਾਂ ਦੇ ਮਨਾਂ ਵਿੱਚ ਇੱਕ ਗਲਤ ਧਾਰਨਾ ਜ਼ਰੂਰ ਭਰ ਦਿੱਤੀ। ਇਸਦਾ ਇੱਕ ਮਾੜਾ ਸਿੱਟਾ ਇਹ ਵੀ ਨਿੱਕਲਿਆ ਕਿ ਲੋਕ ਬੁਰਾਈ ਨੂੰ ਖੁਦ ਰੋਕਣ ਦੀ ਬਜਾਏ ਇਸ ਬਹਾਨੇ ਦੀ ਆੜ ਵਿੱਚ ਹੱਥ ਤੇ ਹੱਥ ਧਰਕੇ ਬੈਠ ਗਏ ਕਿ ਬੁਰੇ ਕੰਮ ਕਰਨ ਵਾਲੇ ਨੂੰ ਆਪੇ ਪ੍ਰਮਾਤਮਾ ਸਜ਼ਾ ਦਿਊ।

ਇਸਦੇ ਮੁਕਾਬਲੇ ਇੰਗਰਸੋਲ ਇਸ ਬਾਰੇ ਤਰਕਸ਼ੀਲ ਨਜ਼ਰੀਏ ਤੋਂ ਬਿਆਨ ਕਰਦਾ ਹੈ ਕਿ ਕੁਦਰਤ ਕੋਈ ਚੇਤਨ ਜੀਵ ਨਹੀਂ ਜੋ ਮਨੁੱਖਾਂ ਦੇ ਚੰਗੇ ਮਾੜੇ ਕੰਮਾਂ ਤੇ ਇਨਾਮ ਜਾਂ ਸਜ਼ਾ ਦੇਵੇ, ਪਰ ਮਨੁੱਖ ਦੇ ਹਰ ਕਾਰਜ ਦਾ ਅੱਗੇ ਜਾਕੇ ਸਿੱਟਾ ਜ਼ਰੂਰ ਨਿਕਲਦਾ ਹੈ। ਤਰਕਸ਼ੀਲਤਾ ਅਨੁਸਾਰ ਸਾਰਾ ਸੰਸਾਰ ਕਾਰਨ-ਕਾਰਜ ਸਬੰਧਾਂ ਦੀ ਲੜੀ ਵਜੋਂ ਹੀ ਚੱਲ ਰਿਹਾ ਹੈ। ਜੇ ਕੋਈ ਵਿਅਕਤੀ ਕਿਸੇ ਦੂਸਰੇ ਵਿਅਕਤੀ, ਪਰਿਵਾਰ ਜਾਂ ਸਮੁੱਚੇ ਸਮਾਜ ਲਈ ਕੋਈ ਹਾਨੀਕਾਰਕ ਕਾਰਜ ਕਰਦਾ ਹੈ ਤਾਂ ਦੂਸਰੇ ਵਿਅਕਤੀ ਜਾਂ ਸਮਾਜ ਨੂੰ ਹੋਏ ਨੁਕਸਾਨ ਦਾ ਸਿੱਟਾ ਉਸਨੂੰ ਵੀ ਕਿਸੇ ਨਾ ਕਿਸੇ ਰੂਪ ਵਿੱਚ ਭੁਗਤਣਾ ਹੀ ਪਵੇਗਾ। ਵਿਅਕਤੀ ਸਮਾਜ ਦਾ ਹੀ ਅੰਗ ਹੈ। ਜੇ ਸਮਾਜ ਵਿੱਚ ਕੁੱਝ ਮਾੜਾ ਵਾਪਰਦਾ ਹੈ ਤਾਂ ਉਹ ਵਿਅਕਤੀ, ਉਸਦੀ ਸੰਤਾਨ ਜਾਂ ਹੋਰ ਨੇੜਲੇ ਸਬੰਧੀ ਜ਼ਰੂਰ ਉਸਦੇ ਮਾੜੇ ਸਮਾਜਿਕ ਅਸਰਾਂ ਦੀ ਮਾਰ ਹੇਠ ਆਉਣਗੇ। ਜੇ ਵਿਅਕਤੀ ਸਮਾਜ ਨੂੰ ਚੰਗੇਰਾ ਬਣਾਉਣ ਵਿੱਚ ਯੋਗਦਾਨ ਪਾਉਂਦਾ ਹੈ ਤਾਂ ਉਹ ਵੀ ਸਮਾਜ ਤੋਂ ਪਿਆਰ-ਸਤਿਕਾਰ, ਮਾਨਸਿਕ ਸੰਤੁਸ਼ਟੀ ਅਤੇ ਚੰਗੇਰੇ ਸਮਾਜ ਵਿੱਚ ਰਹਿਣ ਦੇ ਫਲ ਵਜੋਂ ਉਸਦਾ ਆਨੰਦ ਮਾਣੇਗਾ।

ਇਸਨੂੰ ਇੱਕ ਠੋਸ ਉਦਾਹਰਣ ਨਾਲ ਵੀ ਸਮਝਿਆ ਜਾ ਸਕਦਾ ਹੈ। ਮੇਰੇ ਇੱਕ ਜਾਣ ਪਹਿਚਾਣ ਵਾਲੇ ਆਦਮੀ ਨੇ ਆਪਣੇ ਮਹਿਕਮੇ ਵਿੱਚ ਭਰਿਸ਼ਟਾਚਾਰ ਕਰਕੇ ਅਥਾਹ ਪੈਸਾ ਕਮਾਇਆ ਪਰ ਹੁਣ ਉਹ ਅੰਤ ਦੁਖੀ ਹੈ ਕਿਉਂਕਿ ਉਸਦਾ ਲੜਕਾ ਨਸ਼ਿਆਂ, ਅਵਾਰਾਗਰਦੀ, ਕੰਮਕਾਰ ਨਾ ਕਰਨਾ ਆਦਿ ਹਰ ਬੁਰਾਈ ਦਾ ਸ਼ਿਕਾਰ ਹੈ। ਇੱਥੇ ਉਸਨੂੰ ਸਜ਼ਾ ਕਿਸੇ ਰੱਬ ਨੇ ਨਹੀਂ ਦਿੱਤੀ ਸਗੋਂ ਉਸਦੇ ਕੀਤੇ ਕਾਰਜਾਂ ਦਾ ਸਿੱਟਾ ਸੀ ਜੋ ਇਸ ਰੂਪ 'ਚ ਪ੍ਰਗਟ ਹੋਇਆ ਹੈ। ਘਰ ਵਿੱਚ ਕਿਉਂਕਿ ਬੇਈਮਾਨੀ ਸਦਕਾ ਬਹੁਤ ਸੌਖਾ ਪੈਸਾ ਆ ਰਿਹਾ ਸੀ ਇਸ ਲਈ ਉਸ ਲੜਕੇ ਵਿੱਚ ਮਿਹਨਤ, ਈਮਾਨਦਾਰੀ, ਜ਼ਿੰਮੇਵਾਰੀ ਅਤੇ ਹੋਰ ਚੰਗੇ ਗੁਣ ਵਿਕਸਿਤ ਹੀ

(ਬਾਕੀ ਸਫਾ 39 'ਤੇ)

ਇੱਕ ਸਰਵੇਖਣ

# ਸਕੂਲੀ ਬੱਚਿਆਂ ਦੀ ਘਟ ਰਹੀ ਨਜ਼ਰ...... ਇੱਕ ਗੰਭੀਰ ਚੁਣੌਤੀ

ਡਾ: ਯਾਦਵਿੰਦਰ ਸਿੰਘ,ਐਮ. ਡੀ.



'ਵਰਲਡ ਸਾਈਟ ਡੇ' ਜ 10 ਨਵੰਬਰ 2000 ਨੂੰ ਮਨਾਇਆ ਗਿਆ, ਦੇ ਸੰਦਰਭ ਵਿੱਚ 11 ਤੋਂ 13 ਸਾਲ ਦੇ ਬੱਚਿਆਂ ਦੇ ਵਰਗ ਦੀਆਂ ਅੱਖਾਂ ਦੀ ਜਾਂਚ ਲਈ ਵੱਖਰੇ-ਵੱਖਰੇ ਬਲਾਕਾਂ ਵਿੱਚ ਸਕੂਲੀ ਬੱਚਿਆਂ ਦੀ ਨਜ਼ਰ ਚੈੱਕ ਕੀਤੀ ਗਈ। ਇਸ ਪਰੋਗਰਾਮ ਦੀਆਂ ਰਪੋਰਟਾਂ ਦੇ ਮੁਲਾਂਕਣ ਤੋਂ ਬਾਅਦ ਇਹ ਗੱਲ ਵਿਸ਼ੇਸ਼ ਰੂਪ ਵਿੱਚ ਉੱਭਰਕੇ ਆਈ ਕਿ ਬੱਚਿਆਂ ਦੀ ਨਜ਼ਰ ਦਾ ਘੱਟ ਹੋਣਾ ਇੱਕ ਬਹੁਤ ਵੱਡੀ ਚੁਣੌਤੀ ਹੈ ਅਤੇ ਇਸਦਾ ਮੁਕਾਬਲਾ ਕਰਨ ਲਈ ਸਾਨੂੰ ਬਹੁਤ ਹੀ ਗੰਭੀਰਤਾ ਨਾਲ ਅਤੇ ਈਮਾਨਦਾਰੀ ਨਾਲ ਅਜਿਹੇ ਪ੍ਰੋਗਰਾਮ ਨੂੰ ਥੱਲੇ ਤੱਕ ਲੈ ਜਾਣ ਦੀ ਬਹੁਤ ਹੀ ਜ਼ਰੂਰਤ ਹੈ। W.H.O.ਦੇ ਆਪਣੇ ਅੰਕੜਿਆਂ ਨੇ ਵੀ ਇਹ ਸਿੱਟਾ ਕੱਢਿਆ ਹੈ ਕਿ ਅੰਨ੍ਹੇਪਣ ਦੇ ਤਿੰਨ ਮੁੱਖ ਕਾਰਨ ਜਿੰਨ੍ਹਾਂ ਵਿੱਚ A.M.D.ਏਜ ਰੀਲੇਟਡ ਮੈਕੂਲਰ ਡੀਜੈਨਰੇਸ਼ਨ 46% ਕਾਲਾ ਮੋਤੀਆ (Glaucoma)17%, ਅਤੇ ਚਿੱਟਾ ਮੋਤੀਆ (Cataract) 14% ਤੋਂ ਬਾਅਦ ਚੌਥਾ ਮੁੱਖ ਕਾਰਨ ਰੈਫਰੈਕਟਿਵ ਐਰਰ (ਨਜ਼ਰ ਦਾ ਘੱਟ ਹੋਣਾ ਜੋ ਕਿ ਸ਼ੀਸ਼ਿਆਂ ਨਾਲ ਠੀਕ ਹੋ ਸਕਦਾ ਹੈ) ਦਾ ਹੈ। ਨਜ਼ਰ ਘੱਟ ਹੋਣ ਦੇ ਅਨੇਕਾਂ ਕਾਰਨ ਹਨ ਜਿੰਨ੍ਹਾਂ ਵਿੱਚ ਕੁੱਝ ਅਜਿਹੇ ਹਨ ਕਿ ਅਗਰ ਘੱਟ ਨਜ਼ਰ ਨੂੰ ਸ਼ੀਸ਼ਿਆਂ ਦੀ ਮੱਦਦ ਨਾਲ ਪੂਰਾ ਨਾ ਕੀਤਾ ਜਾਵੇ ਤਾਂ ਵਿਅਕਤੀ ਅੱਗੇ ਚੱਲਕੇ ਪੱਕੇ ਤੌਰ 'ਤੇ ਅੰਨ੍ਹਾ ਹੋ ਜਾਂਦਾ ਹੈ। ਅਜਿਹੇ ਪ੍ਰੋਗਰਾਮ ਜੋ ਬੱਚਿਆਂ ਦੀ ਨਿਗਾਹ ਟੈਸਟ ਕਰਕੇ ਉਹਨਾਂ ਨੂੰ ਸਹੀ ਐਨਕਾਂ ਪ੍ਰਦਾਨ ਕਰਨ ਨਾਲ ਜੁੜੇ ਹਨ ਵਿੱਚ ਵੱਖ-ਵੱਖਰੇ ਪੜਾਅ ਹਨ ਅਤੇ ਪੂਰੀ ਟੀਮ ਇਸ ਵਿੱਚ ਸ਼ਾਮਲ ਹੈ। ਹਰੇਕ ਵਿਅਕਤੀ ਵਿਸ਼ੇਸ਼ ਦੀ ਆਪਣੀ-ਆਪਣੀ ਭੂਮਿਕਾ ਹੈ, ਅਗਰ ਹਰ ਵਿਅਕਤੀ ਆਪਣੀ ਜ਼ਿੰਮੇਵਾਰੀ ਸਹੀ ਰੂਪ ਵਿੱਚ ਨਿਭਾਵੇਗਾ ਤਾਂ ਜਾਕੇ ਅਸੀਂ ਸਫਲ ਹੋ ਸਕਦੇ ਹਾਂ ਕਿ ਆਪਣੇ ਬੱਚਿਆਂ ਦੀ ਸੰਭਾਲ ਸਹੀ ਢੰਗ ਨਾਲ ਕਰ ਸਕੀਏ।

**ਉਦੇਸ਼:** ਇਸਤੋਂ ਪਹਿਲਾਂ ਇਸ ਪ੍ਰੋਗਰਾਮ ਨੂੰ ਸ਼ੁਰੂ ਕੀਤਾ ਜਾਵੇ, ਸਾਨੂੰ ਇਸਦੇ ਉਦੇਸ਼ਾਂ ਬਾਰੇ ਚੰਗੀ ਤਰ੍ਹਾਂ ਪਤਾ ਹੋਣਾ ਚਾਹੀਦਾ ਹੈ। ਇਸ ਪ੍ਰੋਗਰਾਮ ਦੇ ਪਿੱਛੇ ਸਾਡੀ ਇਹ ਭਾਵਨਾ ਹੋਣੀ ਚਾਹੀਦੀ ਹੈ ਕਿ ਅਸੀਂ ਅਜਿਹੀ ਸਥਿਤੀ ਦਾ ਪਤਾ ਲਗਾਈਏ ਅਤੇ ਇਲਾਜ ਕਰੀਏ ਜਿਹੜੀ ਅਗਰ ਇਲਾਜ ਅਧੀਨ ਨਾ ਲਿਆਂਦੀ ਗਈ ਤਾਂ ਵਿਅਕਤੀ ਨੂੰ ਪੱਕੇ ਤੌਰ 'ਤੇ ਅੰਨ੍ਹਾ ਬਣਾ ਸਕਦੀ ਹੈ। ਕਈ ਵਾਰੀ ਅੱਖ ਨੂੰ ਸੁਸਤ ਬਣਾ ਸਕਦੀ ਹੈ, ਜਾਂ ਇੱਕ ਅੱਖ ਵਿੱਚ ਟੀਰ ਦਾ ਪੱਕੇ ਤੌਰ 'ਤੇ ਪੈ ਜਾਣ ਦੀ ਜ਼ਿੰਮੇਵਾਰ ਬਣ ਸਕਦੀ ਹੈ। ਅਸਲੀਅਤ ਇਹ ਹੈ ਕਿ ਅਗਰ ਬੱਚਿਆਂ ਨੂੰ ਉਨ੍ਹਾਂ ਦੀਆਂ ਵਰਤਮਾਨ ਹਾਲਤਾਂ 'ਤੇ ਛੱਡ ਦਿੱਤਾ ਜਾਵੇ ਤਾਂ ਛੋਟੀਆਂ-ਛੋਟੀਆਂ ਅਲਾਮਤਾਂ ਹੀ ਵੱਡੀਆਂ ਚੁਣੌਤੀਆਂ ਦਾ ਰੂਪ ਧਾਰਨ ਕਰ ਸਕਦੀਆਂ ਹਨ। ਇਹ ਵੇਖਿਆ ਗਿਆ ਹੈ ਕਿ ਕਈ ਬੱਚੇ ਇਸ ਕਰਕੇ ਆਪਣੀ ਪੜ੍ਹਾਈ ਅੱਧਵਾਟੇ ਛੱਡ ਜਾਂਦੇ ਹਨ। ਅਜਿਹੇ ਬੱਚਿਆਂ ਦੇ ਦੁਰਘਟਨਾ ਗ੍ਰਸਤ ਹੋਣ ਦੀ ਵੀ ਆਮ ਤੋਂ ਵਧੇਰੇ ਸੰਭਾਵਨਾ ਹੁੰਦੀ ਹੈ। ਇੱਕ ਸਰਵੇਖਣ ਮੁਤਾਬਿਕ ਅੰਸ਼ਕ ਤੌਰ 'ਤੇ ਅੰਨ੍ਹੇ ਵਿਅਕਤੀ ਮੁਕਾਬਲਤਨ ਚਾਰ ਗੁਣਾ ਵਧੇਰੇ ਦੁਰਘਟਨਾ ਦੀ ਸੰਭਾਵਨਾ ਦੇ ਸ਼ਿਕਾਰ ਹੁੰਦੇ ਹਨ। ਆਸਟ੍ਰੇਲੀਆ ਦੇ ਇੱਕ ਵਿਅਕਤੀ ਨੇ ਆਪਣੀਆਂ ਖੋਜਾਂ ਦੇ ਆਧਾਰ 'ਤੇ ਲਿਖਿਆ ਹੈ ਕਿ ਅੰਸ਼ਕ ਤੌਰ 'ਤੇ ਅੰਨ੍ਹੇ ਵਿਅਕਤੀ ਨੂੰ ਆਪਣਾ ਜੀਵਨ ਨਿਰਬਾਹ ਕਰਨ ਲਈ ਵੀ 12% ਵੱਧ ਸਰੋਤਾਂ ਦੀ ਜ਼ਰੂਰਤ ਪੈਂਦੀ ਹੈ। ਸਰ ਬੀਵਰ ਡੋਮ ਨੇ ਵੀ ਆਪਣੀ ਇੱਕ ਖੋਜ ਵਿੱਚ ਇਹ ਪਤਾ ਕੀਤਾ ਹੈ ਕਿ ਅੰਸ਼ਕ ਤੌਰ 'ਤੇ ਅੰਨ੍ਹੇ ਵਿਅਕਤੀ ਦੇ ਦੁਰਘਟਨਾਗ੍ਰਸਤ ਹੋਣ ਦੀ 57% ਸੰਭਾਵਨਾ ਵਧੇਰੇ ਰਹਿੰਦੀ ਹੈ। ਇਹ ਅੰਕੜੇ ਤਰੱਕੀ ਕਰ ਚੁੱਕੇ ਮੁਲਕਾਂ ਦੇ ਹਨ ਅਤੇ ਤਰੱਕੀ ਕਰ ਰਹੇ ਮੁਲਕਾਂ ਦੇ ਹੋਰ ਵੀ ਭਿਆਨਕ ਹੋ ਸਕਦੇ ਹਨ। ਨਜ਼ਰ ਦਾ ਘੱਟ ਹੋਣਾ ਵਿਅਕਤੀ ਦੇ ਸਰਵਪੱਖੀ ਵਿਕਾਸ ਵਿੱਚ ਇੱਕ ਬਹੁਤ ਵੱਡਾ ਰੋੜਾ ਬਣਦਾ ਹੈ। ਅਗਰ ਅਸੀਂ ਇਸਦਾ ਅਧਿਐਨ ਬਰੀਕੀ ਨਾਲ ਕਰੀਏ ਤਾਂ ਬਹੁਤ ਗੰਭੀਰ ਸਥਿਤੀਆਂ ਬਾਰੇ ਪਤਾ ਚਲਦਾ ਹੈ। ਇਹ ਗੱਲ ਬਿਲਕੁਲ ਸਪਸ਼ਟ ਹੈ ਕਿ ਇਸ ਸਮੇਂ ਦੀ ਸਭ ਤੋਂ ਵੱਡੀ ਜ਼ਰੂਰਤ ਹੈ ਕਿ ਕਿਸੇ ਤਰ੍ਹਾਂ ਨਾਲ ਵੀ ਇਹ ਸੰਭਵ ਹੋ ਸਕੇ ਕਿ ਨਿਗਾਹ ਘੱਟ ਵਾਲੇ ਬੱਚਿਆਂ ਦਾ ਪਤਾ ਕੀਤਾ ਜਾਵੇ ਅਤੇ ਉਨ੍ਹਾਂ ਵਿੱਚ ਜੋ ਸ਼ੀਸ਼ਿਆਂ ਦੀ ਮੱਦਦ ਨਾਲ ਠੀਕ ਹੋ ਸਕਦੇ ਹੋਣ ਉਨ੍ਹਾਂ ਨੂੰ ਸਹੀ ਚਸ਼ਮਾ ਦੇ ਕੇ ਉਨ੍ਹਾਂ ਦੀ ਹਨ੍ਹੇਰੀ ਅਤੇ ਤਰਸਭਰੀ ਦੁਨੀਆਂ ਰੌਸ਼ਨ ਕਰੀਏ।

ਬਠਿੰਡਾ ਜ਼ਿਲੇ ਦੇ ਸੰਗਤ ਬਲਾਕ ਵਿੱਚ ਹਰਜੀਤ ਸਿੰਘ ਅਪਥਾਲਮਿਕ ਅਫਸਰ ਵੱਲੋਂ ਕੁੱਝ ਚੋਣਵੇਂ ਪਿੰਡਾਂ ਦੇ ਸਰਵੇ ਤੋਂ ਬਾਅਦ ਜੋ ਭਿਆਨਕ ਨਤੀਜੇ ਸਾਡੇ ਸਾਹਮਣੇ ਆਏ ਹਨ ਉਹ



ਇਸ ਤਰ੍ਹਾਂ ਹਨ: ਲੱਗਭਗ 861 ਦੇ ਕਰੀਬ ਬੱਚਿਆਂ ਦੀਆਂ ਅੱਖਾਂ ਦਾ ਮੁਆਇਨਾ ਅਧਿਆਪਕਾਂ ਨੇ ਕੀਤਾ, ਜਿੰਨ੍ਹਾਂ ਨੂੰ ਪਹਿਲਾਂ ਬੱਚਿਆਂ ਦੀ ਸਕਰੀਨ ਕਰਨ ਦੀ ਟ੍ਰੇਨਿੰਗ ਦਿੱਤੀ ਗਈ ਸੀ ਉਨ੍ਹਾਂ ਨੇ ਕੋਈ 173 ਬੱਚਿਆਂ ਨੂੰ ਅਪਥਾਲਮਿਕ ਅਫਸਰ ਕੋਲ ਰੈਫਰ ਕੀਤਾ ਜਿੰਨ੍ਹਾਂ ਦਾ ਬਹੁਤ ਹੀ ਬਰੀਕੀ ਨਾਲ ਅਧਿਐਨ ਕੀਤਾ ਗਿਆ, 41 ਬੱਚੇ ਅਜਿਹੇ ਪਾਏ ਗਏ ਜਿੰਨ੍ਹਾਂ ਦੀ ਨਜ਼ਰ ਘੱਟ ਸੀ, ਇੱਕ ਬੱਚਾ ਅਜਿਹਾ ਵੀ ਮਿਲਿਆ ਜਿਸਨੂੰ ਛੋਟੀ ਉਮਰ ਵਿੱਚ ਹੀ ਚਿੱਟਾ ਮੋਤੀਆ ਹੋਇਆ ਹੈ। 13 ਬੱਚੇ ਅਜਿਹੇ ਪਾਏ ਗਏ ਜਿੰਨ੍ਹਾਂ ਦੀ ਨਜ਼ਰ 6 /36 ਤੋਂ ਵੀ ਘੱਟ ਹੈ ਅਤੇ W.H.O. ਵੱਲੋਂ ਨਿਸ਼ਚਿਤ ਕੀਤੀ ਗਈ ਅੰਨ੍ਹੇਪਣ ਦੀ ਪ੍ਰੀਭਾਸ਼ਾ ਮੁਤਾਬਿਕ ਇਹ ਬੱਚੇ ਅੰਨ੍ਹੇ ਹਨ ਅਤੇ ਇਹ ਗੱਲ ਬਿਲਕੁਲ ਪੱਕੀ ਹੈ ਕਿ ਅਗਰ ਇੰਨ੍ਹਾਂ ਦੀ ਇਸ ਹਾਲਤ ਦਾ ਇਲਾਜ ਨਾ ਕੀਤਾ ਗਿਆ ਤਾਂ ਇਹ ਪੜ੍ਹਾਈ ਨੂੰ ਅੱਧ-ਵਿਚਾਲੇ ਛੱਡਕੇ ਜਾਣ ਲਈ ਮਜ਼ਬੂਰ ਹੋ ਜਾਣਗੇ। ਬਾਕੀ ਪਤਾ ਨਹੀਂ ਕਿੰਨੇ ਕੁ ਬੱਚੇ ਜੋ ਇਸ ਸਰਵੇਖਣ ਵਿੱਚ ਨਹੀਂ ਆਏ ਜੋ ਅਜਿਹੀ ਸਥਿਤੀ ਦਾ ਸ਼ਿਕਾਰ ਹੋ ਜਾਣਗੇ ਜਾਂ ਹੋ ਚੁੱਕੇ ਹਨ। ਦੋ ਬੱਚੇ ਅਜਿਹੇ ਪਾਏ ਗਏ ਜਿੰਨ੍ਹਾਂ ਦਾ ਸਮੇਂ ਸਿਰ ਇਲਾਜ ਨਾ ਹੋਣ ਕਰਕੇ ਅੱਖਾਂ ਵਿੱਚ ਟੀਰ ਪੈਣ ਲੱਗ ਪਿਆ ਅਤੇ ਦੂਸਰੇ ਦੀ ਅੱਖ ਸੁਸਤ ਹੋ ਗਈ ਅਤੇ ਉਹ ਪੱਕੇ ਰੂਪ ਵਿੱਚ ਅੰਸ਼ਕ ਤੌਰ 'ਤੇ ਅੰਨ੍ਹੇ ਹੋ ਗਏ। ਇਹ ਅੰਕੜੇ ਸਾਨੂੰ ਸੁਚੇਤ ਕਰਨ ਲਈ ਕਾਫੀ ਹਨ। ਇਹ ਸਰਵੇਖਣ ਜੋ ਇੱਕ ਖਾਸ ਵਰਗ (11 ਤੋਂ 13 ਸਾਲ ਦੇ ਬੱਚਿਆਂ ਦਾ ਕੀਤਾ ਗਿਆ ) ਲਈ ਅਧਿਆਪਕਾਂ ਦੀ ਮੱਦਦ ਲਈ ਗਈ ਅਤੇ ਪਿੰਡਾਂ ਦੇ ਸਕੂਲਾਂ ਵਿੱਚ ਜਿੰਨ੍ਹਾਂ ਹਾਲਤਾਂ ਵਿੱਚ ਇਨ੍ਹਾਂ ਨੂੰ ਚੈੱਕ ਕੀਤਾ ਗਿਆ ਉੱਥੇ ਇਹ ਸੰਭਾਵਨਾ ਬਣੀ ਰਹਿੰਦੀ ਹੈ ਕਿ ਅਜਿਹੇ ਕਈ ਬੱਚੇ ਰਹਿ ਸਕਦੇ ਹਨ ਜੋ ਇਲਾਜ ਲਈ ਚੁਣੇ ਜਾਂਦੇ ਸਨ। ਅਧਿਆਪਕ ਦੀ ਦਿਲਚਸਪੀ ਵੀ ਇਸ ਵਿੱਚ ਅਹਿਮ ਭੂਮਿਕਾ ਨਿਭਾਉਂਦੀ ਹੈ ਕਿਉਂਕਿ ਕਈ ਵਾਰੀ ਅਧਿਆਪਕ ਦੀ ਦਿਲਚਸਪੀ ਨਾ ਹੋਣ ਕਰਕੇ ਮੋਟੇ ਤੌਰ 'ਤੇ ਉਨ੍ਹਾਂ ਬੱਚਿਆਂ ਨੂੰ ਰੈਫਰ ਕਰਕੇ ਅਪਥਾਲਮਿਕ ਅਫਸਰ ਕੋਲ ਭੇਜ ਦਿੱਤਾ ਜਾਂਦਾ ਹੈ ਜੋ ਮਾੜੀ-ਮੋਟੀ ਪਾਣੀ ਆਉਣ ਦੀ ਜਾਂ ਨਜ਼ਰ ਘੱਟ ਹੋਣ ਦੀ ਸ਼ਿਕਾਇਤ ਕਰਦੇ ਹਨ। ਅਧਿਆਪਕ ਨੂੰ ਚਾਹੀਦਾ ਹੈ ਕਿ ਉਹ ਗੰਭੀਰਤਾ ਨਾਲ ਬੱਚਿਆਂ ਦੀ ਨਿਗਾਹ ਚੈਕ ਕਰੇ, ਇਹ ਇੱਕ ਬਹੁਤ ਨੇਕ ਕੰਮ ਹੈ। ਫਿਰ ਵੀ ਜੋ ਨਤੀਜੇ ਆਏ ਹਨ ਉਨ੍ਹਾਂ 'ਤੇ ਗੰਭੀਰਤਾ ਨਾਲ ਵਿਚਾਰ ਕਰਨ ਦੀ ਜ਼ਰੂਰਤ ਬਣਦੀ ਹੈ।

**ਰੂਪ- ਰੇਖਾ ਅਤੇ ਕਾਰਜ ਵਿਧੀ** : ਆਮ ਕਰਕੇ ਤਜਰਬੇ ਨੇ ਸਿੱਧ ਕੀਤਾ ਹੈ ਕਿ ਅਸੀਂ ਕੋਈ ਵੀ ਕੋਸ਼ਿਸ਼ ਕਰੀਏ ਤਾਂ ਵੀ ਸਿਰਫ 5 ਸਾਲ ਤੋਂ ਵੱਡੇ ਬੱਚਿਆਂ ਦੀ ਹੀ ਨਜ਼ਰ ਤਸੱਲੀ ਬਖਸ਼ ਤਰੀਕੇ ਨਾਲ ਚੈਕ ਕਰ ਸਕਦੇ ਹਾਂ। ਪ੍ਰੋਗਰਾਮ ਦੇ ਪਹਿਲੂਆਂ ਵਿੱਚ ਇਹ ਵੀ ਪੱਖ ਹੈ ਕਿ ਘੱਟੋ-ਘੱਟ ਪ੍ਰਾਇਮਰੀ ਵਿੰਗ ਦੇ ਬੱਚਿਆਂ ਦੀ ਖਾਸ ਕਰਕੇ ਪਿੰਡਾਂ ਵਿੱਚ ਇੱਕ ਹੋਰ ਚੁਣੌਤੀ ਹੈ ਕਿ ਉਨ੍ਹਾਂ ਨੂੰ ਪੰਜਾਬੀ ਦੇ ਅੱਖਰਾਂ ਦੀ ਪਹਿਚਾਣ ਵੀ ਚੰਗੀ ਤਰ੍ਹਾਂ ਨਹੀਂ ਹੁੰਦੀ ਇਸ ਲਈ ਚਾਰਟ ਦੀ ਵਰਤੋਂ ਹੀ ਕਰਨੀ ਚਾਹੀਦੀ ਹੈ। ਸਾਡਾ ਮੁੱਖ ਮਕਸਦ ਅਜਿਹੇ ਬੱਚਿਆਂ ਦੀ ਭਾਲ ਕਰਨੀ ਹੈ ਜੋ ਜੇਕਰ ਇਲਾਜ ਅਧੀਨ ਨਾ ਲਿਆਂਦੇ ਗਏ ਤਾਂ ਅੰਨ੍ਹੇ ਹੋ ਜਾਣਗੇ। ਇਸ ਲਈ 6/9 ਸਟੈਂਡਰਡ ਇੱਕ ਸਹੀ ਚੋਣ ਹੈ। 6/9 ਨਿਗਾਹ ਦੀ ਗਿਣਤੀ ਕਰਨ ਦਾ ਇੱਕ ਪੈਮਾਨਾ ਹੈ। ਇਸਤੋਂ ਇਲਾਵਾ ਹੋਰ ਵੀ ਕਈ ਲੱਛਣ ਹਨ, ਜਿਵੇਂ ਕਿਤਾਬ ਨੂੰ ਬਹੁਤ ਨੇੜੇ ਕਰਕੇ ਪੜ੍ਹਣਾ, ਟੀ.ਵੀ. ਨੇੜਿਓਂ ਦੇਖਣਾ, ਅੱਖਾਂ 'ਚ ਪਾਣੀ ਆਉਣਾ, ਕਿਸੇ ਖਾਸ ਦਿਸ਼ਾ 'ਚ ਵੇਖਣ ਲਈ ਸਿਰ ਘੁਮਾਉਣਾ, ਹੋ ਸਕੇ ਤਾਂ ਸਕਰੀਨ ਕਰਨ ਲਈ ਸਿਹਤ ਮਹਿਕਮੇ ਤੋਂ ਟ੍ਰੇਨਿੰਗ ਪ੍ਰਾਪਤ ਵਿਅਕਤੀ ਜਾਂ ਫਿਰ ਸਿਹਤ ਮਹਿਕਮੇ ਤੋਂ ਟ੍ਰੇਨਿੰਗ ਪ੍ਰਾਪਤ ਕਰਕੇ ਕੋਈ ਵੀ ਟੀਚ ਸਕਰੀਨ ਕਰੇ, ਅਧਿਆਪਕ ਸਕਰੀਨ ਕਰਨ ਤੋਂ ਬਾਅਦ ਬੱਚਿਆਂ ਨੂੰ ਅਪਥਾਲਮਿਕ ਅਫਸਰ ਕੋਲ ਲੈ ਕੇ ਜਾਵੇ, ਅਪਥਾਲਮਿਕ ਅਫਸਰਾਂ ਨੂੰ ਵੀ ਦਿਲਚੱਸਪੀ ਨਾਲ ਇਕੱਲੇ-ਇਕੱਲੇ ਬੱਚੇ ਦੀ ਨਿਗਾਹ ਟੈਸਟ ਕਰਨੀ ਚਾਹੀਦੀ ਹੈ। ਟੈਸਟ ਤੋਂ ਬਾਅਦ ਬਣਦੇ ਨੰਬਰ ਦੀ ਐਨਕ ਲਾਉਣ ਨਾਲ ਇਨ੍ਹਾਂ ਬੱਚਿਆਂ ਨੂੰ ਅੰਨ੍ਹੇ ਹੋਣ ਤੋਂ ਰੋਕਿਆ ਜਾ ਸਕਦਾ ਹੈ। ਸਾਨੂੰ ਨਿੱਜੀ ਤੌਰ 'ਤੇ ਵੀ ਆਪਣੇ ਬੱਚਿਆਂ ਅਤੇ ਆਪਣੀ ਨਿਗਾਹ ਨੇੜੇ ਦੇ ਅੱਖਾਂ ਦੇ ਮਾਹਿਰ ਤੋਂ ਹਰ ਛੇ ਮਹੀਨੇ ਬਾਅਦ ਚੈੱਕ ਕਰਵਾ ਲੈਣੀ ਚਾਹੀਦੀ ਹੈ।

☆ ☆

( ਸਫਾ 37 ਦੀ ਬਾਕੀ )

ਨਾ ਹੋ ਸਕੇ, ਜੋ ਇੰਗਰਸੋਲ ਅਨੁਸਾਰ ਉਸਦੇ ਪਿਓ ਦੇ ਕਾਰਜਾਂ ਦਾ ਸਿੱਟਾ ਸੀ। ਉਂਝ ਹਰ ਮਾਮਲੇ ਵਿੱਚ ਸਿੱਟੇ ਐਨੀ ਸਿੱਧੀ ਤਰ੍ਹਾਂ ਦਿਖਾਈ ਨਹੀਂ ਦਿੰਦੇ ਕਿਉਂਕਿ ਕਾਰਨ-ਕਾਰਜ ਸਬੰਧਾਂ ਦਾ ਸਿਲਸਿਲਾ ਬਹੁਤ ਗੁੰਝਲਦਾਰ ਹੁੰਦਾ ਹੈ। ਇਸ ਸਾਰੀ ਵਿਚਾਰ ਚਰਚਾ ਤੋਂ ਇੱਕ ਗੱਲ ਸਪਸ਼ਟ ਹੁੰਦੀ ਹੈ ਕਿ ਜਿਸ ਸਮਾਜ ਵਿੱਚ ਅਸੀਂ ਰਹਿ ਰਹੇ ਹਾਂ ਉਸਨੂੰ ਵਧੀਆ ਬਣਾਉਣ ਨਾਲ ਹੀ ਸਾਡਾ ਅਤੇ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਦਾ ਜੀਵਨ ਵਧੀਆ ਬਣ ਸਕਦਾ ਹੈ ਅਤੇ ਸਮਾਜ ਨੂੰ ਨੁਕਸਾਨ ਪਹੁੰਚਾਉਣ ਦੇ ਮਾੜੇ ਅਸਰਾਂ ਤੋਂ ਅਸੀਂ ਖੁਦ ਵੀ ਨਹੀਂ ਬਚ ਸਕਦੇ। ਸਾਡੇ ਚੰਗੇ ਮਾੜੇ ਕਾਰਜਾਂ ਦਾ ਹਿਸਾਬ-ਕਿਤਾਬ ਕਿਸੇ ਕਲਪਿਤ ਗੈਬੀ ਸ਼ਕਤੀ ਨੇ ਨਹੀਂ ਕਰਨਾ ਸਗੋਂ ਉਨ੍ਹਾਂ ਦੇ ਚੰਗੇ ਮਾੜੇ ਸਮਾਜਿਕ ਸਿੱਟਿਆਂ ਨੇ ਸਾਡੀ ਜ਼ਿੰਦਗੀ ਤੇ ਮੋੜਵੇਂ ਰੂਪ ਵਿੱਚ ਅਸਰਅੰਦਾਜ਼ ਹੋਣਾ ਹੈ।

☆ ☆

ਕੇਸ ਰਿਪੋਰਟਾਂ

## 1. ਲੜਕੀ ਨੇ ਠੀਕ ਹੋਕੇ ਕਿਹਾ,'ਮਾਂ ! ਮੈਂ ਹੁਣ ਠੀਕ ਠਾਕ ਹਾਂ।'

ਜਗਤਾਰ ਬਾਹੋਵਾਲ,ਪੱਪੂ ਸਰਗਲੇ ਵਾਲਾ

21 ਵੀਂ ਸਦੀ 'ਚ ਪ੍ਰਵੇਸ਼ ਕਰਨ ਅਤੇ ਵਿਗਿਆਨ ਅਤੇ ਸਾਖਰ ਉਪਲਬਧੀਆਂ ਦੇ ਬਾਵਜੂਦ ਮੁਰਦਿਆਂ ਬਾਰੇ ਹਾਲੇ ਵੀ ਅਚੇਤ-ਸੁਚੇਤ ਗਲਤ ਧਾਰਨਾਵਾਂ ਪ੍ਰਚੱਲਤ ਹਨ। ਮੋਇਆਂ ਦੀ ਅਖੌਤੀ ਗਤੀ ਨਾ ਹੋਣ ਕਾਰਨ ਪ੍ਰੇਤ ਬਣਕੇ ਘੁੰਮਣ, ਚਿੰਬੜਣ ਦੀਆਂ ਕਥਾ-ਕਹਾਣੀਆਂ ਅਜੇ ਵੀ ਸੁਣੀਆਂ ਜਾ ਸਕਦੀਆਂ ਹਨ ਜਿੰਨ੍ਹਾਂ ਨੂੰ ਅੰਧਵਿਸ਼ਵਾਸ਼ੀ ਲੋਕ ਚੇਲੇ-ਚਪਟੇ ਅਤੇ ਸੰਚਾਰ ਸਾਧਨ ਐਵੇਂ ਹੀ ਤੂਲ ਦੇਈ ਜਾ ਰਹੇ ਹਨ। ਕਈ ਧਾਰਮਿਕ ਗ੍ਰੰਥਾਂ ਵੱਲੋਂ ਵੀ ਇਨ੍ਹਾਂ ਦਾ ਖੰਡਨ-ਮੰਡਨ ਕਰਨ ਦੇ ਬਾਵਜੂਦ ਉਸੇ ਧਰਮ ਦੇ ਉਪਾਸ਼ਕ ਵੀ ਦੇਵ ਪੂਜਾ ਤੇ ਪਾਠਾਂ ਰਾਹੀਂ ਇਨ੍ਹਾਂ ਬਦਰੂਹਾਂ ਤੋਂ ਖਹਿੜਾ ਛੁਡਵਾਉਣ ਦਾ ਦਾਅਵਾ ਕਰੀ ਜਾਂਦੇ ਹਨ। ਬਾਲ ਮਨ ਉੱਤੇ ਅਚੇਤਨ ਹੀ ਇਨ੍ਹਾਂ ਦਾ ਅਜਿਹਾ ਅਸਰ ਪੈਂਦਾ ਹੈ ਕਿ ਉਹ ਕਈ ਕਿਸਮ ਦੇ ਸਰੀਰਕ ਤੇ ਮਾਨਸਿਕ ਰੋਗ ਸਹੇੜ ਬੈਠਦੇ ਹਨ।

ਕੁੱਝ ਅਜਿਹਾ ਹੀ ਵਾਪਰਿਆ ਸੀ ਜਲੰਧਰ ਸ਼ਹਿਰ ਦੇ ਮੁਹੱਲਾ ਸੰਤੋਖਪੁਰਾ ਦੀ ਇੱਕ ਧੀ ਨਾਲ, ਜੋ ਕਹਿਣ ਨੂੰ ਤਾਂ ਪੜ੍ਹਦੀ ਸੀ ਅੱਠਵੀਂ ਕਲਾਸ ਵਿੱਚ, ਵਿਗਿਆਨਕ ਕਦਰਾਂ ਨੂੰ ਪ੍ਰਣਾਏ ਇੱਕ ਸਕੂਲ ਵਿੱਚ, ਪਰ ਉਹ ਆਪਣੇ ਆਲੇ-ਦੁਆਲੇ ਤੇ ਪ੍ਰੀਵਾਰਿਕ ਘੇਰੇ ਦੇ ਮਹੌਲ ਤੋਂ ਦੋ-ਢਾਈ ਵਰ੍ਹੇ ਪਹਿਲਾਂ ਆਪਣੀ ਦਾਦੀ ਦਾ ਭੂਤ ਹੀ ਦਿਸਣ ਦਾ ਭਰਮ ਸਹੇੜ ਬੈਠੀ। ਪਹਿਲਾਂ-ਪਹਿਲ ਡਰਦੀ ਮਾਰੀ ਨੇ ਇਹ ਭੇਤ ਕਿਸੇ ਕੋਲ ਨਾ ਖੋਹਲਿਆ ਕਿ ਦਾਦੀ ਦੇ ਮੁਰਦੇ ਸਰੀਰ ਦੇ ਮੱਲੋਜ਼ੋਰੀ ਕਰਵਾਏ ਗਏ ਦਰਸ਼ਨਾਂ ਕਾਰਨ ਉਹ ਅਬੋਧ ਕੰਨਿਆ ਐਸੀ ਡਰੀ ਕਿ ਇੱਕ ਵਕਫੇ ਬਾਅਦ ਉਸਨੂੰ ਕਿਤਾਬੀ ਅੱਖਰਾਂ, ਅਕਸਰ ਹੀ ਦਾਦੀ ਵੱਲੋਂ ਨਲਕਾ ਗੇੜਣ ਵਾਲੀ ਕ੍ਰਿਆ ਵਾਲੀ ਥਾਂ ਅਤੇ ਕਈ ਵਾਰ ਕਿਸੇ ਵੱਡੀ ਉਮਰ ਦੀ ਅਧਿਆਪਕ ਦੀ ਥਾਂ ਉਸਨੂੰ ਆਪਣੀ ਮੋਈ ਦਾਦੀ ਨਜ਼ਰ ਆਉਂਦੀ। ਸਕੂਲ ਵਿੱਚ ਉਸਦੀ ਇੰਝ ਖਰਾਬ ਹੋਈ ਹਾਲਤ ਕਾਰਨ ਅਧਿਆਪਕ ਤਾਂ ਸ਼ਸ਼ੋਪੰਜ ਵਿੱਚ ਪੈ ਜਾਂਦੇ, ਬੱਚੇ ਵੀ ਸਹਿਮ ਜਾਂਦੇ, ਪ੍ਰੰਤੂ ਕਿਸੇ ਨੇ ਵੀ ਪੀੜਤ ਪਰਿਵਾਰ ਨੂੰ ਸਹੀ ਰਾਹ ਦੀ ਦੱਸ ਨਾ ਪਾਈ। ਪਹਿਲਾਂ-ਪਹਿਲ ਸਾਧਾਰਨ ਡਾਕਟਰੀ ਇਲਾਜ ਚੱਲਿਆ ਪਰ ਫਾਇਦਾ ਨਾ ਹੋਇਆ।

ਮਜ਼ਬੂਰੀ ਵੱਸ ਪੀੜਤ ਪਰਿਵਾਰ ਨੇ ਇਲਾਕੇ ਦੇ ਕਈ ਮੰਨੇ-ਪ੍ਰਮੰਨੇ ਚੇਲੇ, ਸਾਧਾਂ, ਤਾਂਤਰਿਕਾਂ ਸਮੇਤ ਕਈ ਪਾਠੀਆਂ-ਪੁਜਾਰੀਆਂ ਤੋਂ ਵੀ ਲੜਕੀ ਦਾ ਇਲਾਜ ਕਰਵਾਇਆ ਪਰ ਸਥਿਤੀ ਸੁਧਰਨ ਦੀ ਜਗ੍ਹਾ ਹੋਰ ਵਿਗੜਦੀ ਗਈ। ਕਈਆਂ ਨੇ ਪੀੜਤ ਪਰਿਵਾਰ ਨੂੰ ਹੋਰ ਵਹਿਮ ਪਾ ਦਿੱਤਾ ਕਿ ਲੜਕੀ ਨੂੰ ਖੁਆਇਆ ਹੋਇਆ ਹੈ ਜਿਸ ਕਰਕੇ ਲੜਕੀ ਦਿਨੋ-ਦਿਨ ਕਮਜ਼ੋਰ ਹੁੰਦੀ ਜਾ ਰਹੀ ਹੈ। ਦੁਖੀ ਪਰਿਵਾਰ ਨੇ ਫਿਰ "61 ਮੀਲ ਦੂਰ" ਨਾਮੀ ਇੱਕ 'ਪ੍ਰਸਿੱਧ' ਜਗ੍ਹਾ ਦੀ ਵੀ ਸ਼ਰਨ ਲਈ ਪ੍ਰੰਤੂ ਉਸ ਮਸ਼ਹੂਰ ਜਗ੍ਹਾ ਵਾਲੇ ਬਾਬੇ ਨੇ ਉਸ ਧੀ-ਧਿਆਣੀ ਨੂੰ ਸਾਰੀ ਰਾਤ ਟੱਟੀਆਂ ਹੀ ਲੁਆ ਰੱਖੀਆਂ ਜਿਸ ਕਾਰਨ ਲੜਕੀ ਦੀ ਹਾਲਤ ਹੋਰ ਵਿਗੜ ਗਈ। ਹਰ ਥਾਂ ਲੁੱਟ ਕਰਵਾਉਣ ਤੋਂ ਬਾਅਦ ਮਾਪੇ ਮਨ ਮਸੋਸ ਕੇ ਬੈਠਗੇ। (ਯਾਦ ਰਹੇ ਹਿਮਾਚਲ 'ਚ ਸੈਂਕੜੇ ਮੀਲ ਦੂਰ ਸਥਿਤ ਇਹ ਥਾਂ ਅਜਿਹੀਆਂ ਮਰਜ਼ਾਂ ਦਾ ਕੇਂਦਰ ਹੈ ।)

ਲੜਕੀ ਘਰੇ ਡੌਰ-ਭੌਰ ਪਈ ਰਹਿੰਦੀ। ਬੇਹੱਦ ਪ੍ਰੇਸ਼ਾਨ ਪਰਿਵਾਰ ਨੇ ਇਕ ਵਾਰ ਸੁਭਾਵਿਕ ਹੀ ਆਪਣੀ ਇੱਕ ਰਿਸ਼ਤੇਦਾਰੀ ਵਾਲੇ ਅਗਾਂਹਵਧੂ ਨੌਜਵਾਨ ਕੋਲ ਇਸ ਬਾਰੇ ਜ਼ਿਕਰ ਕੀਤਾ। ਗੱਲਾਂ- ਗੱਲਾਂ ਵਿੱਚ ਉਹਨਾਂ ਇਹ ਵੀ ਦੱਸਿਆ ਕਿ ਮੋਈ ਮਾਂ ਦੀ ਗਤੀ ਨਾ ਹੋਣ ਕਾਰਨ ਉਹ ਇਸ ਲੜਕੀ ਸਿਰ ਆ ਰਹੀ ਹੈ, ਦੂਸਰਾ ਕਿਸੇ ਦੋਖੀ ਨੇ ਇਸਨੂੰ ਕੁੱਝ 'ਖੁਆ' ਵੀ ਦਿੱਤਾ ਹੈ ਜਿਸ ਕਰਕੇ ਨਾ ਸਿਰਫ ਕਦੇ-ਕਦੇ ਦਾਦੀ ਦਿਸਦੀ ਹੈ ਬਲਕਿ ਕਮਜ਼ੋਰ ਵੀ ਹੋਈ ਜਾ ਰਹੀ ਹੈ। ਉਸ ਨੌਜਵਾਨ ਨੇ ਉਨ੍ਹਾਂ ਨੂੰ ਤਰਕਸ਼ੀਲ ਸੁਸਾਇਟੀ ਦੀ ਦੱਸ ਪਾਕੇ ਧੀਰਜ ਬੰਨ੍ਹਾਇਆ ਅਤੇ ਖੁਦ ਹੀ ਮਾਹਿਲਪੁਰ ਇਕਾਈ ਪਾਸ ਪਹੁੰਚ ਕੀਤੀ। ਜਿਸ ਵੱਲੋਂ ਦੋ ਤਰਕਸ਼ੀਲ ਕਾਰਕੁੰਨ ਜਿਹੜੇ ਮਾਸਿਕ ਰੋਗ ਅਤੇ ਪ੍ਰੇਤ ਸਤਾਉਣ ਤੋਂ ਰੋਕੂ ਟੀਮ ਦੇ ਮੈਂਬਰ ਸਨ, ਉਸ ਦੁਖੀ ਬੱਚੀ ਕੋਲ ਪਹੁੰਚੇ। ਪੂਰੇ ਪਰਿਵਾਰ ਨਾਲ ਗੱਲਬਾਤ ਤੋਂ ਇਲਾਵਾ ਪੀੜਤ ਲੜਕੀ ਤੋਂ ਵੀ ਪੁੱਛ ਪੜਤਾਲ ਕਰਨ ਉਪਰੰਤ ਉਨ੍ਹਾਂ ਮਰੀਜ਼ ਨੂੰ ਭਰੋਸੇ ਵਿੱਚ ਲੈਕੇ ਤਰਕਸ਼ੀਲ ਢੰਗ ਤਰੀਕੇ ਵਰਤੇ। ਉਸ ਲੜਕੀ ਨੂੰ ਹਿਪਨੋਟਾਇਜ਼ ਕੀਤਾ ਜੋਕਿ ਬਾਲ ਹੋਣ ਕਾਰਨ ਬਹੁਤ ਹੀ ਕਾਰਗਰ ਸਾਬਤ ਹੋਇਆ। ਇੰਝ ਉਸਨੂੰ ਸੁਝਾਅ ਦੇਂਦੇ ਹੋਏ ਅਖੌਤੀ ਪ੍ਰੇਤ-ਆਤਮਾ ਦੀ 'ਗਤੀ' ਕਰਦੇ ਹੋਏ ਉਸਨੂੰ 'ਦੂਰ ਦਫਨ' ਕਰ ਦਿੱਤਾ ਗਿਆ। ਹੋਸ਼ ਵਿੱਚ ਲਿਆਂਦੀ ਲੜਕੀ ਸਮੇਤ ਸਮੁੱਚੇ ਪ੍ਰੀਵਾਰ ਨਾਲ ਤਰਕਸ਼ੀਲ ਅੰਗਲ ਤੋਂ ਵਿਚਾਰ ਸਾਂਝੇ ਕੀਤੇ ਅਤੇ ਉਸਾਰੂ ਸਾਹਿਤ ਪੜ੍ਹਨ ਨੂੰ ਦਿੱਤਾ। ਹਿਪਨੋਟਾਇਜ਼ ਉਪਰੰਤ ਜਦ ਉਹ ਬੱਚੀ ਜਾਗੀ ਤਾਂ ਆਪਣੀ ਮਾਂ ਜਿਸ ਵਿੱਚ ਉਸਨੂੰ ਕਦੇ-ਕਦੇ ਮਰੀ ਦਾਦੀ ਦਾ ਝਾਉਲਾ ਪੈਂਦਾ ਸੀ ਅਤੇ ਉਹ ਅਕਸਰ ਹੀ ਉਸਤੋਂ ਦੂਰ ਦੂਰ ਰਹਿਣ ਦੀ ਅਚੇਤ ਕੋਸ਼ਿਸ਼ ਕਰਦੀ ਸੀ ਨੂੰ ਉਠਦਿਆਂ ਸਾਰ ਹੀ ਉਸ ਧੀ ਨੇ ਘੁੱਟ ਗਲਵੱਕੜੀ ਪਾਕੇ ਜਦ ਬੁਲੰਦ ਆਵਾਜ਼ ਆਖਿਆ ਕਿ ਮਾਂ ! ਮੈਂ ਹੁਣ ਠੀਕ ਹਾਂ ਤਾਂ ਸਾਰਾ ਮਾਹੌਲ ਹੀ ਖੁਸ਼ੀਆਂ ਦੇ ਨਾਲ-ਨਾਲ ਅੱਥਰੂ ਭਿੱਜਾ ਹੋ ਗਿਆ। ਸੇਜਲ ਅੱਖਾਂ ਨਾਲ ਤਰਕਸ਼ੀਲਾਂ ਨੂੰ ਵਿਦਾ ਕਰਨ ਆਏ ਉਸ ਪ੍ਰੀਵਾਰ ਨੇ ਲੋਕਾਂ ਨੂੰ ਅਪੀਲ ਕੀਤੀ ਕਿ ਉਹ ਅਜਿਹੇ ਕੇਸਾਂ ਵਿੱਚ ਤੁਰੰਤ ਤਰਕਸ਼ੀਲਾਂ ਪਾਸ ਪਹੁੰਚ ਕਰਨ। ਹੁਣ ਇਸ ਘਟਨਾ ਨੂੰ ਬੀਤਿਆਂ ਛੇ ਕੁ ਮਾਹ ਦਾ ਸਮਾਂ ਬੀਤ ਚੁੱਕਾ ਹੈ ਪਰ ਪੁਸਤਕਾਂ 'ਚ ਮਸਤ ਉਹ ਲੜਕੀ ਨੂੰ ਕਦੇ ਮੋਇਆਂ ਦੇ ਭਰਮ ਦਰਸ਼ਨ ਨਹੀਂ ਹੋਏ ਅਤੇ ਉਹ ਪ੍ਰੀਵਾਰ ਤਰਕਸ਼ੀਲ ਸਾਹਿਤ ਪੜ੍ਹਕੇ ਇਸ ਜਥੇਬੰਦੀ ਦਾ ਪ੍ਰਚਾਰ ਕਰ ਰਿਹਾ ਹੈ।

☆ ☆

## 2. ਉਹ ਕੰਮ ਤੇ ਪਰਤ ਗਿਆ

ਇਕਾਈ ਮਾਛੀਵਾੜਾ ਕੋਲ ਇੱਥੋਂ 10 ਕੁ ਕਿਲੋਮੀਟਰ 'ਤੇ ਸਥਿਤ ਪਿੰਡ ਮਾਜਰੀ ਸਿੱਖਾਂ ਤੋਂ ਇੱਕ ਵਿਅਕਤੀ ਦਾ ਕੇਸ ਆਇਆ। ਇਹ ਕੇਸ ਉਨ੍ਹਾਂ ਦੇ ਨਜ਼ਦੀਕੀ ਵੱਲੋਂ ਦੱਸ ਪਾਉਣ ਤੇ ਸੁਸਾਇਟੀ ਕੋਲ ਆਇਆ। ਜਿਸਦੀ ਦਰਖਾਸਤ ਮੁਖੀ ਦੀ ਪਤਨੀ ਵੱਲੋਂ ਦਿੱਤੀ ਗਈ ਸੀ। ਮਰੀਜ਼ 26 ਕੁ ਸਾਲ ਪਹਿਲਾਂ ਤੋਂ ਦਿੱਲੀ ਵਿਖੇ ਟੈਕਸੀ ਡਰਾਈਵਰ ਦਾ ਕੰਮ ਕਰਦਾ ਸੀ। ਅੱਜ ਤੋਂ ਕੋਈ 10 ਕੁ ਸਾਲ ਪਹਿਲਾਂ ਉਹ ਦਿੱਲੀ ਵਿਖੇ ਭੜਕ ਉੱਠਿਆ। ਪਤਾ ਨਹੀਂ ਕਿਸਨੂੰ ਕੀ ਕੀ ਆਖਿਆ। ਲੋਕਾਂ ਨੇ ਗਲਤ ਹਰਕਤਾਂ ਕਾਰਨ ਕੁੱਟਿਆ ਵੀ। ਫਿਰ ਉਥੋਂ ਹਸਪਤਾਲ ਲਿਜਾਇਆ ਗਿਆ। ਠੀਕ ਹੋਣ ਤੋਂ ਬਾਅਦ ਫਿਰ ਬਿਮਾਰ ਹੋ ਜਾਂਦਾ ਸੀ। ਹੁਣ ਲੱਗਭੱਗ ਇੱਕ ਸਾਲ ਤੋਂ ਅੰਦਰ ਹੀ ਪਿਆ ਰਹਿੰਦਾ। ਨਾ ਕਿਸੇ ਨਾਲ ਬੋਲਦਾ ਤੇ ਨਾ ਹੀ ਕਿਸੇ ਨੂੰ ਬੁਲਾਉਂਦਾ। ਜੇਕਰ ਕੋਈ ਟੀ.ਵੀ. ਲਗਾ ਲੈਂਦੇ ਤਾਂ ਉਹ ਵੀ ਬੰਦ ਕਰਵਾ ਦਿੰਦਾ ਹੈ। ਉਸਦੇ ਤਿੰਨ ਬੱਚੇ ਹਨ। ਵੱਡਾ ਲੜਕਾ ਦਸਵੀਂ ਦੇ ਪੇਪਰ ਦੇ ਕੇ ਬਿਜਲੀ ਦਾ ਕੰਮ ਸਿੱਖ ਰਿਹਾ ਹੈ। ਵੱਡੀ ਲੜਕੀ ਦਸਵੀਂ ਵਿੱਚ ਹੋਈ ਹੈ ਅਤੇ ਛੋਟੀ ਸੱਤਵੀਂ ਵਿੱਚ। ਦਰਖਾਸਤ ਆਉਣ ਤੋਂ ਬਾਅਦ ਡਾ:ਹਰਿੰਦਰ ਪਿੰਕੀ, ਸੁਖਵਿੰਦਰ ਸਿੰਘ ਨੇ ਉਸ 'ਤੇ ਕਲਾਸ ਲਗਾਈ। 13.6.2001 ਨੂੰ ਮਾ:ਨਛੱਤਰ ਸਿੰਘ, ਸੁਖਵਿੰਦਰ ਸਿੰਘ, ਹਰਿੰਦਰ ਪਿੰਕੀ, ਬਖਸ਼ੀ ਰਾਮ ਅਤੇ ਸਮਸ਼ੇਰ ਸਿੰਘ ਨੇ ਪਿੰਡ ਮਾਜਰੀ ਜਾਕੇ ਮਰੀਜ਼ ਅਤੇ ਉਸਦੀ ਪਤਨੀ ਦੇ ਅਲੱਗ-ਅਲੱਗ ਬਿਆਨ ਨੋਟ ਕੀਤੇ। ਪਹਿਲਾਂ ਦੋਨੋਂ ਭਰਾ ਪ੍ਰੀਵਾਰ ਸਮੇਤ ਇਕੱਠੇ ਰਹਿੰਦੇ ਸੀ ਪਰ ਕਿਸੇ ਕਾਰਨ ਅੱਡ-ਅੱਡ ਹੋਣਾ ਪਿਆ। ਅਲੱਗ ਹੋਣ ਤੋਂ ਪਹਿਲਾਂ ਇਹ ਮਰੀਜ਼ ਠੀਕ ਰਹਿੰਦਾ ਸੀ। ਗੱਲ ਇਹ ਸਾਹਮਣੇ ਆਈ ਕਿ ਇਹ ਆਪਣੇ ਭਰਾ ਦੇ ਪਰਿਵਾਰ ਨਾਲ ਭਾਵਪੂਰਤ ਸਬੰਧਾਂ ਕਾਰਨ ਅਲੱਗ ਨਹੀਂ ਸੀ ਹੋਣਾ ਚਾਹੁੰਦਾ। ਉਸਦਾ ਦਿਮਾਗ ਉੱਧਰ ਹੀ ਰਹਿੰਦਾ ਸੀ। ਦੂਜੇ ਭਰਾ ਦੇ ਤਿੰਨੇ ਮੁੰਡੇ ਵੀ ਕੰਮ ਕਰਨ ਲੱਗ ਪਏ ਸਨ। ਇਹ ਇਸ ਤਰ੍ਹਾਂ ਸੋਚਦਾ ਰਹਿੰਦਾ ਸੀ ਕਿ ਉਹ ਤਾਂ ਚਾਰ ਜਣੇ ਕਮਾਂਉਂਦੇ ਹਨ। ਮੈਂ ਇਕੱਲਾ ਕੀ ਕਰੂੰਗਾ? ਕੁੜੀਆਂ ਵੀ ਜਵਾਨ ਹੋ ਰਹੀਆਂ ਹਨ। ਸਿਰਫ ਡੇਢ ਕਿੱਲਾ ਜ਼ਮੀਨ ਦਾ ਹੋਣ ਕਾਰਨ ਆਰਥਿਕ ਹਾਲਤ ਕਮਜ਼ੋਰ ਸੀ। ਇਸਨੂੰ ਇਸਦੇ ਪ੍ਰੀਵਾਰ ਵਾਲੇ ਥਾਂ-ਥਾਂ ਬਾਬਿਆਂ ਦੇ ਚੱਕਰ ਵਿੱਚ ਲਈ ਫਿਰਦੇ ਰਹੇ, ਜੋ ਇਨ੍ਹਾਂ ਦੀ ਲੁੱਟ ਕਰਦੇ ਰਹੇ ਤੇ ਕਰਜ਼ਾ ਆਏ ਦਿਨ ਸਿਰ ਚੜ੍ਹਦਾ ਗਿਆ। ਤਰਕਸ਼ੀਲ ਵਰਕਰਾਂ ਨੇ ਆਪਣੇ ਢੰਗ-ਤਰੀਕੇ ਨਾਲ ਵਧੀਆ ਉਸਾਰੂ ਸੁਝਾਅ ਦਿੱਤੇ ਅਤੇ ਉਸਦੇ ਭਰਮ-ਭੁਲੇਖੇ ਦੂਰ ਕੀਤੇ ਤੇ ਵਾਪਿਸ ਆ ਗਏ। ਜਦੋਂ ਫਿਰ ਉਸਦੇ ਘਰ ਜਾਇਆ ਗਿਆ ਤਾਂ ਉਸ ਪ੍ਰੀਵਾਰ ਦੇ ਚਿਹਰੇ 'ਤੇ ਖੁਸ਼ੀ ਸਾਫ ਝਲਕ ਰਹੀ ਸੀ। ਉਨ੍ਹਾਂ ਨੇ ਗਏ ਵਰਕਰਾਂ ਨੂੰ ਦੱਸਿਆ ਕਿ ਉਹ ਤਾਂ ਉਸ ਦਿਨ ਤੋਂ ਹੀ ਕੰਮ ਕਰਨ ਲੱਗ ਪਿਆ ਸੀ ਅਤੇ ਹੁਣ ਝੋਨੇ ਵਗੈਰਾ ਦਾ ਸਾਰਾ ਕੰਮ ਮੁਕਾਕੇ ਅਜੇ ਕੱਲ੍ਹ ਦਿੱਲੀ ਗਿਆ ਹੈ। ਹੁਣ ਤੱਕ ਬਿਲਕੁਲ ਠੀਕ-ਠਾਕ ਹੈ ਅਤੇ ਦਿੱਲੀ ਵਿਖੇ ਪਹਿਲਾਂ ਦੀ ਤਰ੍ਹਾਂ ਟੈਕਸੀ ਚਲਾਉਣ ਦਾ ਕੰਮ ਕਰਦਾ ਹੈ। ☆ ☆ .........ਸੁਖਵਿੰਦਰ ਸਿੰਘ, ਮਾਛੀਵਾੜਾ

### ਸ਼ੋਕ ਸਮਾਚਾਰ

1. ਬਰਨਾਲਾ ਇਕਾਈ ਦੇ ਸਰਗਰਮ ਤੇ ਮਿਲਾਪੜੇ ਸੁਭਾਅ ਵਾਲੇ ਵਰਕਰ ਸ੍ਰੀ ਜਸਵੰਤ ਧੌਲਾ ਦੇ ਬੇ-ਵਕਤ ਭਰ ਜਵਾਨੀ ਵਿੱਚ ਸਮਾਜ ਦੀਆਂ ਗਲਤ ਕਦਰਾਂ-ਕੀਮਤਾਂ ਦਾ ਸ਼ਿਕਾਰ ਹੋ ਕੇ ਸਾਥੋਂ ਸਦਾ ਲਈ ਵਿੱਛੜ ਜਾਣ ਤੇ ਅਦਾਰਾ ਤਰਕਸ਼ੀਲ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦਾ ਹੋਇਆ ਉਸਦੀਆਂ ਸੇਵਾਵਾਂ ਨੂੰ ਸਦਾ ਮਨ ਵਿੱਚ ਵਸਾਈ ਰੱਖਣ ਦਾ ਪ੍ਰਣ ਕਰਦਾ ਹੈ ਤੇ ਪ੍ਰੀਵਾਰ ਨਾਲ ਹਮਦਰਦੀ ਪ੍ਰਗਟਾਉਂਦਾ ਹੈ।

2. ਤਰਕਸ਼ੀਲ ਸੁਸਾਇਟੀ ਪੰਜਾਬ ਦੇ ਮੋਗਾ ਜ਼ੋਨ ਦੇ ਪ੍ਰਧਾਨ ਇਕਬਾਲ ਸਿੰਘ ਦੇ ਮਾਤਾ ਗੁਰਦਿਆਲ ਕੌਰ ਦੇ ਚਲਾਣੇ ਤੇ ਦੁੱਖ ਪ੍ਰਗਟ ਕਰਦਾ ਹੋਇਆ ਅਦਾਰਾ ਤਰਕਸ਼ੀਲ, ਇਕਬਾਲ ਸਿੰਘ ਅਤੇ ਉਸਦੇ ਸਾਰੇ ਸਕੇ-ਸਬੰਧੀਆਂ ਦੀ ਇਸ ਗੱਲ ਦੀ ਪ੍ਰਸ਼ੰਸਾ ਕਰਦਾ ਹੈ ਕਿ ਉਹਨਾਂ ਨੇ ਮਰਨ ਸਬੰਧੀ ਕੋਈ ਧਾਰਮਿਕ ਕਰਮ- ਕਾਂਡ ਕਰਨ ਦੀ ਬਜਾਏ ਸਮਾਜ ਸੇਵਾ ਵਿੱਚ ਲੱਗੀ ਹੋਈ ਸਾਡੀ ਸੰਸਥਾ ਦੀ 500 ਰੁ: ਦੇ ਕੇ ਸਹਾਇਤਾ ਕੀਤੀ ਹੈ।

# ਪੁਨਰ ਜਨਮ ਦਾ ਫਰਾਡ

ਇਕਬਾਲ ਮੋਗਾ, ਗੁਰਭੇਜ ਭਿੰਡਰ

ਪਿਛਲੇ ਦਿਨੀਂ ਪੰਜਾਬੀ ਦੇ ਜਗਰਾਓਂ ਤੋਂ ਛਪਦੇ ਇੱਕ ਲੋਕਲ ਹਫਤਾਵਾਰੀ ਅਖਬਾਰ "ਜਗਰਾਉਂ ਦੀ ਅਵਾਜ਼" ਵਿੱਚ ਅਖੌਤੀ ਪੁਨਰਜਨਮ ਸਬੰਧੀ ਖਬਰ ਨੂੰ ਪੜ੍ਹਕੇ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਦੇ ਮੋਗਾ ਜੋਨ ਦੇ ਪ੍ਰਧਾਨ ਮਾ:ਇਕਬਾਲ ਸਿੰਘ ਅਤੇ ਜੋਨ ਕਮੇਟੀ ਮੈਂਬਰ ਗੁਰਭੇਜ ਸਿੰਘ ਪਿੰਡ ਭਿੰਡਰ ਕਲਾਂ ਪਹੁੰਚੇ। ਸਬੰਧਤ ਅਖਬਾਰ ਤੇ ਉਸ ਪੱਤਰਕਾਰ ਕੁਲਦੀਪ ਸਿੰਘ, ਜਿਸਨੇ ਇਹ ਖਬਰ ਲਗਵਾਈ ਸੀ, ਨੂੰ ਨਾਲ ਲੈ ਕੇ ਅਖੌਤੀ 'ਪੁਨਰਜਨਮ' ਲੈ ਚੁੱਕੇ ਬੱਚੇ ਦੇ ਘਰ ਗਏ ਅਤੇ ਬੱਚੇ ਨੂੰ ਪੁਨਰਜਨਮ ਸਬੰਧੀ ਹੇਠ ਲਿਖੇ ਸਵਾਲ ਪੁੱਛੇ ਜਿੰਨ੍ਹਾਂ ਦਾ ਬੱਚਾ ਤਸੱਲੀਬਖਸ਼ ਜਵਾਬ ਨਹੀਂ ਦੇ ਸਕਿਆ। ਇਹੀ ਸਵਾਲ ਜਦੋਂ ਬੱਚੇ ਦੇ ਅਖੌਤੀ ਪਹਿਲਾਂ ਵਾਲੇ ਪਿੰਡ ਰੋਡੇ ਜਾਕੇ ਉਸਦੀ ਪਹਿਲੀ ਅਖੌਤੀ ਮਾਤਾ ਸੁਰਜੀਤ ਕੌਰ ਅਤੇ ਭਰਾ ਪ੍ਰੀਤਮ ਸਿੰਘ ਨੂੰ ਪੁੱਛੇ ਤਾਂ ਉਨ੍ਹਾਂ ਦੇ ਜਵਾਬ ਹੋਰ ਸਨ। ਬੱਚੇ ਵੱਲੋਂ ਦਿੱਤੇ ਗਏ ਜਵਾਬ ਅਤੇ ਅਸਲ ਜਵਾਬ ਨਾਲ ਦਿੱਤੇ ਜਾ ਰਹੇ ਹਨ।

? ਤੇਰਾ ਪਹਿਲਾਂ ਨਾਂ ਕੀ ਸੀ ?  
ਚੀਕੂ। ਅਸਲ ਨਾਂ ਘੀਕਾ ।  
? ਪਿਤਾ ਦਾ ਨਾਂ ਕੀ ਸੀ?  
ਛਿੰਦਰ। ਅਸਲ ਨਾਂ ਕਰਤਾਰ ਸਿੰਘ।  
? ਤੇਰੇ ਪਿਤਾ ਹੋਰੀ ਕਿੰਨੇ ਭਰਾ ਸਨ?  
ਦੋ ਚਾਚੇ, ਤਾਏ ਚਾਰ। ਅਸਲ ਵਿਚ ਚਾਚੇ ਤਿੰਨ ਸਨ ਤਾਇਆ ਕੋਈ ਨਹੀਂ ਸੀ।  
? ਮਾਤਾ ਦਾ ਨਾਂ ਕੀ ਸੀ?  
ਛਿੰਦੀ। ਅਸਲ ਨਾਂ ਸੁਰਜੀਤ ਕੌਰ।  
? ਤੇਰੇ ਨਾਨਕੇ ਕਿੱਥੇ ਸਨ?  
ਰੋਡੇ ਲੰਡੇ। ਅਸਲ ਵਿੱਚ ਝੰਡੇਆਣਾ।  
? ਤੇਰੇ ਘਰ ਦਾ ਮੂੰਹ ਕਿਹੜੇ ਪਾਸੇ ਸੀ?  
ਚੜ੍ਹਦੀ ਵੱਲ। ਅਸਲ ਵਿੱਚ ਉੱਤਰ ਵੱਲ ਹੈ।  
? ਜ਼ਮੀਨ ਕਿੰਨੀ ਕੁ ਸੀ?  
ਚਾਰ ਕਿੱਲੇ। ਅਸਲ ਵਿੱਚ ਅੱਠ ਕਿੱਲੇ ਸੀ।  
? ਤੇਰੀ ਜ਼ਾਤ ਕੀ ਸੀ?  
ਮਜ਼ਬੀ। ਅਸਲ ਵਿੱਚ ਜੱਟ ਸੀ।  
? ਤੂੰ ਪੜ੍ਹਿਆ ਕਿੰਨੀਆਂ ਸੀ?  
ਚਾਰ। ਅਸਲ ਵਿੱਚ ਅੱਠ ਪਾਸ ਦਾ ਸਰਟੀਫੀਕੇਟ ਵੀ ਹੈ।  
? ਤੈਨੂੰ ਕਿਹੜਾ ਮਾਸਟਰ ਪੜ੍ਹਾਉਂਦਾ ਸੀ?  
ਪਤਾ ਨਹੀਂ।  
? ਤੇਰੇ ਕਿਹੜੇ-ਕਿਹੜੇ ਆੜੀ ਸਨ?  
ਪਤਾ ਨਹੀਂ।  
? ਤੁਹਾਡੀ ਕਲਾਸ ਦਾ ਮਨੀਟਰ ਕੌਣ ਸੀ?  
ਪਤਾ ਨਹੀਂ।  
? ਟਰੱਕ ਯੂਨੀਅਨ ਕਿਹੜੇ ਸ਼ਹਿਰ ਵਿੱਚ ਸੀ?  
ਪਤਾ ਨਹੀਂ। ਅਸਲ ਵਿੱਚ ਬਾਘਾ ਪੁਰਾਣਾ।  
? ਟਰੱਕ ਯੂਨੀਅਨ ਦਾ ਪ੍ਰਧਾਨ ਕੌਣ ਸੀ?  
ਮੈਂ ਨਿੰਮਾਂ। ਅਸਲ ਵਿੱਚ ਘੀਲਾ ਸੀ।  
? ਤੇਰੇ ਟਰੱਕ ਦਾ ਨੰਬਰ ਕੀ ਸੀ?  
ਚਾਰ।  
? ਯੂਨੀਅਨ ਵਿੱਚ ਕਿੰਨੇ ਟਰੱਕ ਸੀ?  
ਇੱਕ । ਨੋਟ: ਇੱਕ ਟਰੱਕ ਦੀ ਯੂਨੀਅਨ ਨਹੀਂ ਹੁੰਦੀ।  
? ਤੁਸੀਂ ਕਿੰਨੇ ਭੈਣ ਭਰਾ ਸੀ?  
ਚਾਰ। ਅਸਲ ਵਿੱਚ ਕੋਈ ਭੈਣ ਨਹੀਂ ਸੀ।  
? ਤੇਰੀ ਜਨਮ ਤਾਰੀਖ ਕੀ ਸੀ?  
ਪਤਾ ਨਹੀਂ।  
? ਤੈਨੂੰ ਅੱਤਵਾਦੀਆਂ ਨੇ ਕਿਵੇਂ ਮਾਰਿਆ?  
ਪਤਾ ਨਹੀਂ।  
? ਜਦੋਂ ਤੈਨੂੰ ਮਾਰਿਆ ਉਦੋਂ ਟਾਈਮ ਕੀ ਸੀ?  
ਪਤਾ ਨਹੀਂ।  
? ਜਦੋਂ ਤੈਨੂੰ ਮਾਰਿਆ ਉਦੋਂ ਤੇਰੀ ਉਮਰ ਕਿੰਨੀ ਸੀ?  
ਚਾਰ ਸਾਲ। ਅਸਲ ਵਿੱਚ 32-33 ਸਾਲ ਸੀ।  
? ਮਰਨ ਤੋਂ ਪਹਿਲਾਂ ਤੂੰ ਮੋਨਾ ਸੀ ਜਾਂ ਜੂੜਾ ਰੱਖਿਆ ਸੀ?  
ਜੂੜਾ ਸੀ। ਅਸਲ ਵਿੱਚ ਮੋਨਾ ਰਹਿੰਦਾ ਸੀ।  
? ਤੇਰਾ ਪਹਿਲਾਂ ਵਿਆਹ ਹੋਇਆ ਸੀ?  
ਨਹੀਂ। ਅਸਲ ਵਿੱਚ ਹੋਇਆ ਸੀ। ਘਰ ਵਾਲੀ ਅਜੇ ਜਿੰਦਾ ਹੈ ਅਤੇ ਬਾਘੇ ਪੁਰਾਣੇ ਰਹਿੰਦੀ ਹੈ।  
? ਵਿਆਹ ਕਿਉਂ ਨਹੀਂ ਹੋਇਆ?  
ਪਤਾ ਨਹੀਂ।

ਪੜਤਾਲੀਆ ਟੀਮ ਜਦੋਂ ਮਿਤੀ 6.4.2001 ਨੂੰ ਪਿੰਡ ਰੋਡੇ ਪਹੁੰਚੀ ਤਾਂ ਮੈਂਬਰ ਪੰਚਾਇਤ ਭੁਪਿੰਦਰ ਸਿੰਘ ਬਰਾੜ ਅਤੇ ਬਲਤੇਜ ਸਿੰਘ ਬੱਲੀ ਦੀ ਹਾਜ਼ਰੀ ਵਿੱਚ ਬੱਚੇ ਦੀ ਅਖੌਤੀ ਪਹਿਲੀ ਮਾਤਾ ਸੁਰਜੀਤ ਕੌਰ ਅਤੇ ਭਰਾ ਪ੍ਰੀਤਮ ਸਿੰਘ ਨੇ ਮੰਨਿਆ ਕਿ



ਸਾਡੇ ਉਸ ਪਿੰਡ ਭਿੰਡਰ ਕਲਾਂ ਵਾਲੇ ਬੱਚੇ ਨਾਲ ਕੋਈ ਵਾਸਤਾ ਨਹੀਂ। ਉਨ੍ਹਾਂ ਕਿਹਾ ਕਿ ਸਾਨੂੰ ਇਸ ਅਖੌਤੀ ਕਹਾਣੀ ਪਿੱਛੇ ਕਿਸੇ ਤੀਜੇ ਵਿਅਕਤੀ ਦਾ ਹੱਥ ਲੱਗਦਾ ਹੈ ਜੋ ਬੱਚੇ ਨੂੰ ਜਾਣ ਬੁੱਝਕੇ ਸਿਖਾਕੇ ਸਾਡੇ ਕੋਲੋਂ ਪੈਸਾ ਜਾਂ ਜ਼ਮੀਨ ਹੜੱਪਣੀ ਚਾਹੁੰਦਾ ਹੈ। ਉਨ੍ਹਾਂ (ਬੱਚੇ ਦੇ ਭਰਾ ) ਨੇ ਦੱਸਿਆ ਕਿ ਜੋ ਗੱਲਾਂ ਬਾਤਾਂ ਬੱਚਾ ਦੱਸਦਾ ਹੈ ਉਹ ਸਿਖਾਈਆਂ ਹੋਈਆਂ ਹਨ ਅਤੇ ਝੂਠੀਆਂ ਹਨ। ਸਾਨੂੰ ਉਨ੍ਹਾਂ ਗੱਲਾਂ 'ਤੇ ਕੋਈ ਵਿਸ਼ਵਾਸ਼ ਨਹੀਂ। ਸੋ ਉਪਰੋਕਤ ਸਵਾਲ-ਜਵਾਬ ਅਤੇ ਬੱਚੀ ਦੀ ਮਾਂ ਸੁਰਜੀਤ ਕੌਰ ਅਤੇ ਭਰਾ ਪ੍ਰੀਤਮ ਸਿੰਘ ਦੀ ਗੱਲਬਾਤ ਦੇ ਆਧਾਰ 'ਤੇ ਇਸ ਸਿੱਟੇ ਤੇ ਪਹੁੰਚੀ ਕਿ ਉਪਰੋਕਤ ਪੁਨਰਜਨਮ ਦੀ ਕਹਾਣੀ ਜਾਣ-ਬੁੱਝਕੇ ਬਣਾਈ ਗਈ ਹੈ ਅਤੇ ਭਿੰਡਰ ਕਲਾਂ ਜਿਸ ਘਰ ਬੱਚੇ ਦਾ ਦੁਬਾਰਾ ਜਨਮ ਹੋਇਆ ਦੱਸਿਆ ਜਾਂਦਾ ਹੈ ਉਹ ਅਤਿ ਗਰੀਬ ਕਿਸਾਨ ਦਾ ਹੈ। ਉਸ ਕੋਲ ਸਿਰਫ ਇੱਕ ਕਿੱਲਾ ਜ਼ਮੀਨ ਦਾ ਹੈ ਅਤੇ ਕਿਸੇ ਹੋਰ ਦੇ ਘਰ ਕੰਮ ਕਰਕੇ ਗੁਜ਼ਾਰਾ ਕਰ ਰਿਹਾ ਹੈ। ਉਸ ਕਿਸਾਨ ਨੂੰ ਹੋਰ ਜ਼ਮੀਨ ਦਾ ਲਾਲਚ ਦੇ ਕੇ ਬੱਚੇ ਨੂੰ ਇਹ ਗੱਲਾਂ ਸਿਖਾਈਆਂ ਗਈਆਂ ਕਿ ਤੇਰਾ ਪਿੰਡ ਰੋਡੇ ਹੈ ਅਤੇ ਤੈਨੂੰ ਅੱਤਵਾਦੀਆਂ ਨੇ ਮਾਰ ਦਿੱਤਾ ਸੀ ਅਤੇ ਇੱਥੇ ਭਿੰਡਰੀਂ ਦੁਬਾਰਾ ਜਨਮ ਹੋਇਆ ਹੈ। ਤੂੰ ਆਪਣੇ ਪਹਿਲੇ ਘਰ ਰੋਡੇ ਚਲਾ ਜਾ। ਅਗਰ ਬੱਚਾ ਉਥੇ ਯਾਨੀ ਰੋਡੇ ਰਹਿਣ ਲੱਗ ਜਾਵੇ ਤਾਂ ਉਸ ਜ਼ਮੀਨ ਦੇ ਆਉਂਦੇ ਹਿੱਸੇ ਨੂੰ ਜਾਂ ਜ਼ਮੀਨ ਬਦਲੇ ਆਉਂਦੇ ਪੈਸਿਆਂ ਨੂੰ ਹੜੱਪਿਆ ਜਾ ਸਕੇ। ☆☆

(ਸਫਾ 26 ਦੀ ਬਾਕੀ)

ਧਰਮ ਦੇ ਉਲਟ ਗੱਲਾਂ ਕਰਦੇ ਆ। ਬੰਦੇ ਦਾ ਅਸਲ ਧਰਮ ਤਾਂ ਇਨਸਾਨੀਅਤ ਐ, ਇਨਸਾਨੀਅਤ ਨੂੰ ਬਚਾਓ। ਜੇ ਇਨਸਾਨ ਹੀ ਨਾ ਰਿਹਾ ਤਾਂ ਧਰਮ ਕਿਸ ਆਸਰੇ ਪਲੇਗਾ। ਨਾ ਕੋਈ ਸਾਡਾ ਸਿੱਖਾਂ ਨਾਲ ਵੈਰ ਆ ਨਾ ਕਿਸੇ ਧਰਮ ਨਾਲ। ਨਾਲੇ ਜੇ ਕਿਸੇ ਧਰਮ ਨੂੰ ਮੰਨਣਾਂ ਨਹੀਂ ਤਾਂ ਉਹਦੀ ਬੇਅਦਬੀ ਕਰਨੀ ਕਿੱਥੋਂ ਦੀ ਅਕਲ ਦੀ ਗੱਲ ਐ।"

**ਬਲਦੇਵ:** ਨਾਲੇ ਜਿੰਨੀ ਬੇਅਦਬੀ ਸਿੱਖਾਂ ਨੇ ਸਿੱਖ ਧਰਮ ਦੀ ਆਪ ਕੀਤੀ ਐ ਓਨੀ ਤਾਂ ਕਿਸੇ ਦੁਸ਼ਮਣ ਨੇ ਵੀ ਨਹੀਂ ਕੀਤੀ ਹੋਣੀ। ਸਾਡਾਂ ਇੱਕ ਮਿੱਤਰ ਡੇਰਾ ਬਾਬਾ ਵੱਡਭਾਗ ਸਿੰਘ ਜਾ ਆਇਆ ਤੇ ਓਹ ਥਾਂ ਵੀ ਵੇਖਿਆ ਜਿੱਥੇ ਗ੍ਰੰਥ ਸਾਹਿਬ ਪ੍ਰਕਾਸ਼ ਕੀਤਾ ਹੋਇਆ ਸੀ ਤੇ ਸ਼ਰਧਾਲੂ ਅਰਦਾਸਾਂ ਕਰਾਉਣ ਲਈ ਕੁੱਝ ਨਾ ਕੁੱਝ ਸੇਵਾਦਾਰਾਂ ਨੂੰ 'ਦੇ' ਰਹੇ ਸਨ। ਅਰਦਾਸ ਹਰ ਕਿਸਮ ਦੀ ਕੀਤੀ ਜਾ ਰਹੀ ਸੀ, ਬਲਕਿ ਊਲ ਜਲੂਲ ਤੇ ਹਾਸੋਹੀਣੀਆਂ ਅਰਦਾਸਾਂ ਕੀਤੀਆਂ ਜਾ ਰਹੀਆਂ ਸਨ ਤੇ ਬਾਬੇ ਦੀ ਜੈ ਇਸ ਤਰ੍ਹਾਂ ਬਲਾਈ ਜਾ ਰਹੀ ਸੀ, " ਸਭੈ ਬੋਲੋ ਜੈ ਬਾਬੇ ਦੀ ! ਲੱਡੂ ਵੀ ਬੋਲਣ ਜੈ ਬਾਬੇ ਦੀ। ਜਲੇਬੀਆਂ ਵੀ ਬੋਲਣ ਜੈ ਬਾਬੇ ਦੀ। ਸਮੋਸੇ ਵੀ ਬੋਲਣ ਜੈ ਬਾਬੇ ਦੀ ! ਮੱਝਾਂ ਵੀ ਬੋਲਣ ਜੈ ਬਾਬੇ ਦੀ !। ਘੋੜੇ ਵੀ ਬੋਲਣ ਜੈ ਬਾਬੇ ਦੀ" ਤੇ ਨਾਲੇ ਓਥੇ ਬੇਸ਼ੁਮਾਰ ਔਰਤਾਂ ਸਿਰ ਡੋਲੀਆਂ ਘੁਮਾ ਰਹੀਆਂ ਸਨ ਤੇ ਇਸ਼ਨਾਨ ਵੇਲੇ ਜੋ ਨੰਗੇਜ਼ ਦੀ ਨੁਮਾਇਸ਼ ਓਥੇ ਲੱਗਦੀ ਐ ਮੈਂ ਆਹਨਾ ਜੇ ਪੱਛਮੀ ਦੇਸ਼ਾਂ ਦੇ ਲੋਕ ਵੇਖ ਲੈਣ ਤਾਂ ਸ਼ਰਮ ਨਾਲ ਆਵਦੀਆਂ ਅੱਖਾਂ ਢਕ ਲੈਣ । ਪਰ ਸਾਡੇ ਸ਼ਰਧਾਲੂ ਵੀਰ ਬੜੇ ਠਰੰਮੇ ਨਾਲ ਉਨ੍ਹਾਂ ਦਾ ਨੰਗੇਜ਼ ਤੱਕਦੇ ਅੱਖਾਂ ਠੰਡੀਆਂ ਕਰਕੇ ਮੁੜਦੇ ਹਨ। ਭਲਾਂ ਐਹੋ ਜਿਹੀਆਂ ਥਾਵਾਂ ਤੇ ਵੀ ਗ੍ਰੰਥ ਸਾਹਿਬ ਪ੍ਰਕਾਸ਼ ਕਰਾਉਣਾ ਜੈਜ਼ ਐ? ਕੋਈ ਕਿਸੇ ਨੂੰ ਰੋਕਣ ਟੋਕਣ ਆਲਾ ਹੈਨੀ। ਕਿੱਥੇ ਗਈ ਐ ਥੋਡੀ ਸ੍ਰੋਮਣੀ ਕਮੇਟੀ? ਕੀ ਕਰ ਰਹੀ ਇਹ ਸ੍ਰੋਮਣੀ ਕਮੇਟੀ?

**ਹਾਕਮ:** ਓਏ ਸ੍ਰੋਮਣੀ ਕਮੇਟੀ ਨੇ ਕੀ ਕਰਨਾ? ਉਹਨਾਂ ਨੂੰ ਤਾਂ ਆਪਸ'ਚ 'ਜੁੰਡੋ ਜੁੰਡੀ' ਹੋਣ ਤੋਂ ਵਿਹਲ ਨੀਂ। ਸ਼੍ਰੋਮਣੀ ਕਮੇਟੀ ਦੀ ਮੈਂਬਰੀ ਵਾਸਤੇ ਕੀ ਕੀ ਪੈਂਤਰੇ ਨੀ ਦਿਖਾਏ ਸਿੱਖਾਂ ਨੇ। ਦੂਜੀਆਂ ਚੋਣਾਂ ਆਂਗੂ ਕਈ ਥਾਂਈਂ ਏਹਨਾਂ ਦੀਆਂ ਚੋਣਾਂ ਵੇਲੇ ਵੀ ਲੋਕਾਂ ਨੂੰ ਸ਼ਰਾਬ ਤੇ ਹੋਰ ਨਸ਼ੇ ਵੰਡੇ ਗਏ ਤਾਂ ਜਾਕੇ ਕਿਤੇ ਜਥੇਦਾਰਾਂ ਨੂੰ ਮੈਂਬਰੀਆਂ ਮਿਲੀਆਂ। ਮੈਂਬਰੀ ਹਾਸਲ ਕਰਨੀ ਕਿਤੇ 'ਖਾਲਾ ਜੀ ਦਾ ਵਾੜਾ' ਐ?"

**ਬਲਦੇਵ:** ਇਹ ਤਾਂ ਚਲੋ ਆਪਣੇ ਵੋਟਰਾਂ ਦਾ ਸੁਭਾਗ ਐ ਵੀ ਕੁਛ 'ਖਾਧੇ ਪੀਤੇ' ਬਿਨਾਂ ਵੋਟ ਨੀਂ ਪਾਉਣੀ। ਪਰ ਦਿੱਲੀ ਦੇ ਅਕਾਲੀ ਸਿੱਖਾਂ ਨੇ ਇਕ ਨਵੀਂ ਰਸਮ ਸ਼ੁਰੂ ਕਰਲੀ, ਉਹ ਪਤਾ ਕੀ ਕਰਦੇ ਆ? ਜਦੋਂ ਕੋਈ ਗੁਰਪੁਰਬ ਜਾਂ ਦਿਨ ਦਿਹਾਰ ਆਉਂਦਾ ਉਹ ਮੰਤਰੀਆਂ ਦੇ ਘਰੀਂ ਜਾਕੇ ਸਿਰੋਪਾ ਭੇਂਟ ਕਰਕੇ ਆਉਂਦੇ ਆ। ਕਿੰਨਾ ਘੋਰ ਨਿਰਾਦਰ ਐ ਸਿਰੋਪੇ ਇਨਾਂ ਦੇ ਭਾਅਦੀ ਤਾਂ ਦੋ ਮੀਟਰ ਕੱਪੜਾ ਈ ਆ। ਇਕ ਵਾਰੀ ਦਿੱਲੀ ਦੇ ਅਕਾਲੀ ਸਿੱਖ ਕਿਸੇ ਮੰਤਰੀ ਦੇ ਘਰ ਸਿਰੋਪਾ ਦੇਣ ਚਲੇ ਗਏ, ਕਿਤੇ ਥੋੜਾ ਜਿਹਾ ਲੇਟ ਹੋ ਗਏ। ਮੰਤਰੀ 'ਡੀਕ 'ਡੀਕ ਕੇ ਸ਼ੇਵ ਕਰਨ ਲੱਗ ਪਿਆ। ਉਹੀ ਸ਼ੇਵ ਕਰੀ ਜਾਵੇ ਉਤੋਂ ਅਕਾਲੀ ਜਾ ਪਹੁੰਚੇ । ਮੰਤਰੀ ਅੱਗੋਂ ਕਹਿੰਦਾ ਤੁਸੀਂ ਲੇਟ ਬਹੁਤ ਹੋਗੇ ਹੁਣ ਐਂ ਕਰੋ ਸਿਰੋਪਾ ਮੇਰੇ ਨੌਕਰ ਨੂੰ ਫੜਾ ਦਿਓ ਮੇਰੇ ਕੋਲ ਟੈਮ ਹੈਨੀਂ। ਅੱਗੋਂ ਅਕਾਲੀ ਸਿੱਖ ਪਤਾ ਕੀ ਕਹਿੰਦੇ? ਚਲੋ ਜੀ ਛੇਤੀ ਕਰੋ ਭੇਜੋ ਆਵਦਾ ਨੌਕਰ, ਫ਼ਿਰ ਅਸੀਂ ਅਡਵਾਨੀ ਜੀ ਦੇ ਘਰ ਵੀ ਜਾਣੈ। ਐਹੋ ਜਿਹਿਆਂ ਤੋਂ ਕੀ ਆਸ ਰੱਖੀਏ?"

**ਘੀਲਾ:** ਬੱਚਿਆਂ ਆਲਿਓ ! ਬੜੀਆਂ ਪਹੁੰਚੀਆਂ ਹੋਈਆਂ ਗੱਲਾਂ ਕਰਦੇ ਓਂ, ਮੇਰੇ ਤਾਂ ਊਂਈਂ ਡਮਾਕੋਂ ਬਾਹਰ ਦੀਆਂ। ਬੋਲ ਬਈ ਬਰਾੜਾ ਕੁਸ਼, ਐਵੇਂ ਨੀਵੀਂ ਜੀ ਨਾ ਪਾਕੇ ਬੈਠਿਆ ਕਰ, ਦੇ ਕਰਾਰਾ ਜਿਆ ਮੋੜ ਕੋਈ ਕਾਮਰੇਟਾਂ ਨੂੰ।"

**ਬਰਾੜ:** ਓ ਘੀਲਾ ਸਿਆਂ ਇਨ੍ਹਾਂ ਵਿਗੜੇ ਕਾਮਰੇਟਾਂ ਦਾ ਤਾਂ ਕੰਮ ਈ ਏਹੇ ਆ ਬਈ ਐਹੋ ਜਿਹੀਆਂ ਗੱਲਾਂ ਕੱਢ ਕੱਢਕੇ ਲਿਆਉਣੀਆਂ, ਆਪਾਂ ਇਨ੍ਹਾਂ ਨਾਲ 'ਮੱਥਾ ਮਾਰ' ਕੇ ਕੀ ਲੈਣਾ, ਚੱਲ ਉੱਠ ! ਆ ਚੱਲੀਏ। ਇਹ ਤਾਂ ਵਿਹਲੜ ਐ, ਚੱਲ ਖੜਾ ਹੋ ਕੰਮ ਧੰਦਾ ਕਰੀਏ ਕੋਈ ।"

☆☆

# ਖਬਰ ਹੈ ਕਿ..............

**1. ਫਿਲੌਰ ਦੇ ਮੰਦਰ ਵਿੱਚੋਂ ਗਹਿਣੇ ਤੇ ਨਗਦੀ ਲੁੱਟੀ :**

**ਫਿਲੌਰ:** ਨੈਸ਼ਨਲ ਹਾਈਵੇ ਤੇ ਸਥਿਤ ਮਸ਼ਹੂਰ ' ਮਈਆ ਦੇ ਮੰਦਰ' ਵਿਖੇ ਬੀਤੀ ਰਾਤ ਇੱਕ ਵਜੇ 20-25 ਅਣਪਛਾਤੇ ਵਿਅਕਤੀਆਂ ਨੇ ਗੱਦੀ ਤੇ ਬਿਰਾਜਮਾਨ ਮਾਤਾ ਨਿੰਮੋ, ਸਹਾਇਕ ਬੀਬੀ ਕਮਲਾ ਦੇਵੀ, ਪ੍ਰਬੰਧਕ ਸ਼ੰਭੂ ਰਾਮ ਅਤੇ ਹੋਰਨਾਂ ਕਈ ਸੇਵਾਦਾਰਾਂ ਦੀ ਕੁੱਟਮਾਰ ਕੀਤੀ ਅਤੇ ਨਕਦੀ, ਸੋਨਾ ਤੇ ਜੇਵਰਾਤ ਲੁੱਟ ਕੇ ਲੈ ਗਏ। ਮਾਤਾ ਨਿੰਮੋ ਦੇ ਸਿਰ ਵਿਚ ਕਿਸੇ ਤੇਜ ਧਾਰ ਹਥਿਆਰ ਨਾਲ ਕਾਫੀ ਗਹਿਰੀ ਚੋਟ ਆਈ ਪਰ ਉਹ ਠੀਕ ਠਾਕ ਹਨ। ਬੀਬੀ ਕਮਲਾ ਦੇਵੀ ਦੇ ਜ਼ਿਆਦਾ ਗੰਭੀਰ ਸੱਟਾਂ ਕਰਕੇ ਉਨ੍ਹਾਂ ਨੂੰ ਹਸਪਤਾਲ ਵਿੱਚ ਦਾਖਲ ਕਰਵਾਇਆ ਗਿਆ।

ਇਸ ਪੱਤਰਕਾਰ ਨੂੰ ਮੰਦਰ ਦੇ ਪ੍ਰਬੰਧਕ ਸ੍ਰੀ ਸ਼ੰਭੂ ਰਾਮ ਨੇ ਦੱਸਿਆ ਕਿ ਰਾਤ ਵੇਲੇ ਜਦੋਂ ਉਹ ਘੂਕ ਸੁੱਤਾ ਪਿਆ ਸੀ ਤਾਂ ਅਚਾਨਕ ਖਿੜਕੀਆਂ ਅਤੇ ਦਰਵਾਜ਼ੇ ਤੋੜਨ ਦੀਆਂ ਆਵਾਜ਼ਾਂ ਆਉਣ ਲੱਗੀਆਂ। ਉਹ ਹਾਲੇ ਕੁੱਝ ਵੀ ਸਮਝ ਨਾ ਸਕਿਆ ਕਿ ਸੱਤ ਅੱਠ ਅਣਪਛਾਤੇ ਵਿਅਕਤੀ ਉਹਦੇ ਕਮਰੇ ਅੰਦਰ ਘੁਸ ਗਏ ਅਤੇ ਉਸਦੀ ਕੁੱਟਮਾਰ ਕੀਤੀ। ਉਸ ਕੋਲੋਂ 23 ਹਜ਼ਾਰ ਰੁਪਏ ਦੀ ਨਕਦੀ ਵੀ ਖੋਹ ਲਈ। ਪੁੱਛਣ 'ਤੇ ਸ਼ੰਭੂ ਰਾਮ ਨੇ ਦੱਸਿਆ ਕਿ ਸਾਰੇ ਆਦਮੀਆਂ ਨੇ ਮੂੰਹ ਢਕੇ ਹੋਏ ਸਨ। ਇਹ ਹਿੰਦੀ ਬੋਲ ਰਹੇ ਸਨ। ਉਹ ਦੂਜੇ ਪਾਸੇ ਮਾਤਾ ਨਿੰਮੋ ਦੇ ਕਮਰੇ ਵਿੱਚ ਘੁਸ ਗਏ ਅਤੇ ਮਾਤਾ ਨਿੰਮੋ ਤੇ ਉਨ੍ਹਾਂ ਦੀ ਸਹਾਇਕ ਬੀਬੀ ਕਮਲਾ ਦੇਵੀ ਦੀ ਬੁਰੀ ਤਰ੍ਹਾਂ ਕੁੱਟਮਾਰ ਕੀਤੀ। ਮਾਤਾ ਨਿੰਮੋ ਅਕਸਰ 12 15 ਤੋਲੇ ਸੋਨੇ ਦੇ ਗਹਿਣੇ ਪਾਈ ਰੱਖਦੇ ਹਨ। ਲੁਟੇਰੇ ਸਾਰੇ ਜ਼ੇਵਰਾਤ ਲਾਹਕੇ ਲੈ ਗਏ। ਸ਼ੰਭੂ ਰਾਮ ਨੇ ਦੱਸਿਆ ਕਿ ਲੋਟੇਰਿਆਂ ਕੋਲ ਸਰੀਏ, ਰਾਡਾਂ ਅਤੇ ਤੇਜ਼ਧਾਰ ਹਥਿਆਰ ਸਨ। ਇਸ ਘਟਨਾ ਦੀ ਦਹਿਸਤ ਕਾਰਨ ਇਲਾਕੇ ਭਰਦੇ ਬਾਹਰ ਖੇਤਾਂ ਵਿੱਚ ਬੈਠੇ ਲੋਕ ਵੀ ਆਪਣੇ ਆਪਨੂੰ ਅਸੁਰੱਖਿਅ'ਤ ਮਹਿਸੂਸ ਕਰਨ ਲੱਗ ਪਏ ਹਨ। ਜਦਸੋਂ ਇਸ ਘਟਨਾ ਸਬੰਧੀ ਪੁਲਿਸ ਤੋਂ ਪੁੱਛਿਆ ਗਿਆ ਤਾਂ ਐਸ.ਐਚ.ਓ. ਨੇ ਦੱਸਿਆ ਕਿ ਕੇਸ ਦਰਜ ਕਰਕੇ ਦੋਸ਼ੀਆਂ ਦੀ ਭਾਲ ਸ਼ੁਰੂ ਕਰ ਦਿੱਤੀ ਗਈ ਹੈ। ਡੀ.ਐਸ.ਪੀ. ਫਿਲੌਰ ਨੇ ਫੋਨ 'ਤੇ ਦੱਸਿਆ ਕਿ ਘਟਨਾ ਦੀ ਸੂਚਨਾ ਮਿਲਦਿਆਂ ਹੀ ਪੁਲਿਸ ਮੌਕੇ 'ਤੇ ਪਹੁੰਚੀ ਅਤੇ ਸਾਰੀ ਘਟਨਾ ਦਾ ਬਾਰੀਕੀ ਨਾਲ ਜ਼ਾਇਜਾ ਲਿਆ। ਉਨ੍ਹਾਂ ਦੱਸਿਆ ਕਿ ਐਸ.ਐਸ.ਪੀ. ਜਲੰਧਰ ਸ੍ਰੀ ਗੌਰਵ ਯਾਦਵ ਅਤੇ ਐਸ.ਪੀ. ਡੀ ਜਲੰਧਰ ਘਟਨਾ ਸਥਾਨ ਤੇ ਪਹੁੰਚ ਗਏ ਸਨ। ਉਨਾਂ ਦੱਸਿਆ ਕਿ ਅਜਿਹੀਆਂ ਘਟਨਾਵਾਂ ਨਾਲ ਸਬੰਧਤਾਂ ਤੋ ਪੁੱਛਗਿੱਛ ਹੋ ਰਹੀ ਹੈ।

**2. ਨਾਬਾਲਗ ਨਾਲ ਤਿੰਨ 'ਨਿਹੰਗਾਂ' ਵਲੋਂ ਬਲਾਤਕਾਰ:**

**ਬਠਿੰਡਾ:** ਤਖਤ ਸ੍ਰੀ ਦਮਦਮਾ ਸਾਹਿਬ ਵਿਖੇ ਲੰਗਰ ਦੇ ਸੇਵਾਦਾਰ ਦੀ ਨਾਬਾਲਗ ਧੀ ਨਾਲ ਬਲਾਤਕਾਰ ਦੇ ਸਬੰਧ ਵਿਚ 3 ਜਣੇ ਗ੍ਰਿਫਤਾਰ ਕੀਤੇ ਗਏ ਹਨ। ਐੱਸ. ਐੱਸ. ਪੀ. ਬਠਿੰਡਾ ਡਾ. ਜਤਿੰਦਰ ਕੁਮਾਰ ਜੈਨ ਨੇ ਦੱਸਿਆ ਕਿ ਉਨ੍ਹਾਂ ਨੂੰ ਤਾਜੀਰਾਤੇ ਹਿੰਦ ਦੀ ਦਫਾ 376\86 ਤਹਿਤ ਫੜਿਆ ਗਿਆ। ਪੁਲਸ ਸੂਤਰਾਂ ਅਨੁਸਾਰ ਰਾਤ ਕੁੜੀ ਆਪਣੇ ਘਰ ਨੇੜੇ ਕਪਾਹ ਦੇ ਖੇਤ ਵਿੱਚੋਂ ਆਪਣੇ ਘਰ ਪਰਤ ਰਹੀ ਸੀ ਕਿ ਨਿਹੰਗਾਂ ਦੇ ਭੇਸ ਵਿੱਚ ਤਿੰਨ ਜਣੇ ਉਸ ਉੱਪਰ ਟੁੱਟ ਪਏ। ਉਸ ਦਾ ਮੂੰਹ ਬੰਦ ਕਰਕੇ ਉਸਨੂੰ ਖੇਤਾਂ ਵਿਚ ਲੈ ਗਏ ਅਤੇ ਬਲਾਤਕਾਰ ਕਰਨਾ ਸ਼ੁਰੂ ਕਰ ਦਿੱਤਾ। ਕੁੜੀ ਨੇ ਦੱਸਿਆ ਕੇ ਗੋਕੁਲ ਸਿੰਘ ਨੇ ਉਸਦੇ ਮੂੰਹ ਵਿਚ ਰੁਮਾਲ ਪਾ ਕੇ ਜਾਨੋਂ ਮਾਰਨ ਦੀ ਧਮਕੀ ਦੇ ਕੇ ਬੁਰੀ ਤਰ੍ਹਾਂ ਨਾਲ ਬਲਾਤਕਾਰ ਕੀਤਾ। ਫਿਰ ਭਾਗੂ ਸਿੰਘ ਤੇ ਜਗਤਾਰ ਸਿੰਘ ਨੇ ਵੀ ਮੂੰਹ ਕਾਲਾ ਕੀਤਾ। ਉਹ ਉਦੋਂ ਤੱਕ ਉਸਦੀ ਪੱਤ ਲੁੱਟਦੇ ਰਹੇ ਜਦ ਤੱਕ ਉਹ ਨਿਢਾਲ ਨਾ ਹੋ ਗਈ।

ਪੁਲਸ ਅਨੁਸਾਰ ਕੁੜੀ ਦਾ ਡਾਕਟਰੀ ਮੁਆਇਨਾ ਕਰਵਾਇਆ ਗਿਆ। ਉਸ ਦੇ ਢਿੱਡ ਤੇ ਛਾਤੀ 'ਤੇ ਜ਼ਖਮ ਹਨ।

**3. 25 ਸਾਲਾ ਵਿਆਹੁਤਾ ਔਰਤ ਗ੍ਰੰਥੀ ਨਾਲ ਫਰਾਰ :**

**ਤਪਾ ਮੰਡੀ :** ਥਾਣਾ ਤਪਾ ਦੇ ਅਧੀਨ ਪੈਂਦੇ ਪਿੰਡ ਦਰਾਜ- ਦਰਾਕਾ ਦੀ 25 ਸਾਲਾ ਔਰਤ ਅਮਰਜੀਤ ਕੌਰ ਦੇ ਗ੍ਰੰਥੀ ਨਾਲ ਨਜ਼ਾਇਜ਼ ਸੰਬੰਧ ਹੋਣ ਤੇ ਦੋਵਾਂ ਦੇ ਫਰਾਰ ਹੋਣ ਦਾ ਸਮਾਚਾਰ ਪ੍ਰਾਪਤ ਹੋਇਆ ਹੈ। ਇਸ ਸੰਬੰਧੀ ਮਹਿੰਦਰ ਕੌਰ ਪਤਨੀ ਸ਼ੇਰ ਸਿੰਘ ਲਿਖਤੀ ਤੌਰ ਤੇ ਦੱਸਿਆ ਕਿ ਮੇਰੀ ਨੂੰਹ ਅਮਰਜੀਤ ਕੌਰ ਜਿਸਨੂੰ ਵਿਆਹਿਆਂ 8, 9 ਸਾਲ ਹੋ ਗਏ ਕੋਈ ਵੀ ਬੱਚਾ ਨਹੀਂ ਹੈ। ਗ੍ਰੰਥੀ ਦਰਸ਼ਨ ਜੋ ਸ਼ਾਦੀ-ਸ਼ੁਦਾ ਹੈ ਤੇ ਦੋ ਬੱਚਿਆਂ ਦਾ ਬਾਪ ਹੈ, ਨੇ ਮੇਰੀ ਨੂੰਹ ਨਾਲ ਨਜ਼ਾਇਜ਼ ਸੰਬੰਧ ਸਥਾਪਿਤ ਕਰਕੇ ਪਿਛਲੇ ਸਵਾ ਮਹੀਨੇ ਤੋਂ ਵਰਗਲਾ ਕੇ ਲੈ ਗਿਆ ਹੈ ਜਿਸ ਦਾ ਅਜੇ ਕੋਈ ਥੁਹ ਪਤਾ ਨਹੀਂ ਲੱਗਿਆ ਹੈ।

ਮਹਿੰਦਰ ਕੌਰ ਨੇ ਦੱਸਿਆ ਕਿ ਕੋਈ ਬੱਚਾ ਨਾ ਹੋਣ ਦੀ ਸੂਰਤ ਵਿੱਚ ਮੇਰੀ ਨੂੰਹ ਹਰ ਰੋਜ ਗੁਰਦੁਆਰਾ ਗੁਰਦਿੱਤਾ ਸਾਹਿਬ ਦਰਾਜ ਵਿਖੇ ਬੱਚੇ ਦੀ ਲਾਲਸਾ ਲਈ ਮੱਥਾ ਟੇਕਣ ਜਾਂਦੀ ਸੀ। ਇੱਕ ਦਿਨ ਜਦ ਉਹ ਸਵੇਰੇ ਮੱਥਾ ਟੇਕਣ ਗਈ ਤਾਂ ਵਾਪਿਸ ਆ ਗਈ ਤੇ ਫਿਰ ਦੁਬਾਰਾ ਘਰੋਂ ਕੁੱਝ ਨਗਦੀ ਅਤੇ ਪਾਉਣ ਵਾਲੇ ਕੱਪੜੇ ਲੈ ਕੇ ਗੁਰਦੁਆਰੇ ਚਲੀ ਗਈ ਜਿੱਥੇ ਸਕੀਮ ਮੁਤਾਬਿਕ ਦੋਵੇਂ ਜਣੇ ਫਰਾਰ ਹੋ ਗਏ। ਜਦ ਇਸ ਸੰਬੰਧ ਵਿੱਚ ਘਰਦਿਆਂ ਨੂੰ ਪਤਾ ਲੱਗਿਆ ਤਾਂ ਉਹਨਾਂ ਨੇ ਗੁਰਦੁਆਰੇ ਜਾ ਕੇ ਪਤਾ ਕੀਤਾ ਤਾਂ ਉੱਥੇ ਹਾਜਰ ਲੋਕਾਂ ਨੇ ਦੱਸਿਆ ਕਿ ਅਮਰਜੀਤ ਕੌਰ ਗ੍ਰੰਥੀ ਨਾਲ ਖੜ੍ਹੀ ਗੱਲਾਂ ਕਰ ਰਹੀ ਸੀ। ਫਿਰ ਉਨ੍ਹਾਂ ਨੇ ਪੁਲਿਸ ਸਟੇਸ਼ਨ ਤਪਾ ਵਿਖੇ ਰਿਪੋਰਟ ਦਿੱਤੀ। ਜਦ ਇਸ ਸੰਬੰਧ ਵਿੱਚ ਪਿੰਡ ਵਾਸੀਆਂ ਨਾਲ ਸੰਬੰਧ ਕਾਇਮ ਕੀਤਾ ਗਿਆ ਤਾਂ ਉਨ੍ਹਾਂ ਨੇ ਦੱਸਿਆ ਕਿ ਇਸਦਾ ਏਹੋ ਕੰਮ ਹੈ। ਪਹਿਲਾਂ ਵੀ ਭੱਜ ਗਈ ਸੀ। ☆ ☆



# ਖੋਜ- ਖਬਰ

**ਦੋ ਮਹੀਨੇ ਤੱਕ ਜਿੰਦਾ ਰੱਖਣ ਵਾਲਾ ਦਿਲ ਇਜਾਦ :**

ਅਮਰੀਕਾ ਦੇ ਇੱਕ ਵਿਗਿਆਨੀ ਨੇ ਪਹਿਲਾ ਅਜਿਹਾ ਦਿਲ ਬਣਾਇਆ ਹੈ ਜਿਸ ਦੇ ਸਹਾਰੇ ਮਨੁੱਖ ਦੋ ਮਹੀਨੇ ਤੱਕ ਜਿਉਂਦਾ ਰਹਿ ਸਕਦਾ ਹੈ। ਇਸ ਦਿਲ ਦੀ ਕੀਮਤ 36 ਲੱਖ ਰੁਪਏ ਹੈ ਅਤੇ ਇਸਨੂੰ ਸਰੀਰ ਵਿੱਚ ਫਿੱਟ ਕਰਨ ਲਈ 70 ਲੱਖ ਰੁਪਏ ਖਰਚ ਆਉਣਗੇ। ਇਸਨੂੰ ਬਣਨ ਵਿੱਚ ਤੀਹ ਸਾਲ ਦਾ ਸਮਾਂ ਲਗਦਾ ਹੈ।

'ਵਾਸ਼ਿਗਟਨ ਪੋਸਟ' ਵਿੱਚ ਛਪੀ ਇਸ ਰਿਪੋਰਟ ਅਨੁਸਾਰ ਵਿਗਿਆਨੀ ਇਸ ਖੋਜ ਵਿੱਚ ਹੈ ਕਿ ਇਸ ਦਿਲ ਦੀ ਸ਼ਕਤੀ ਪੰਜ ਸਾਲ ਤੱਕ ਵਧਾਈ ਜਾ ਸਕੇ। ਇਸ ਦਿਲ ਦੀ ਜਾਂਚ ਲਈ ਛੇਤੀ ਅਮਰੀਕਾ ਦੇ ਪੰਜ ਰੋਗੀਆਂ 'ਚ ਫਿੱਟ ਕੀਤਾ ਜਾਵੇਗਾ। ਇਸ ਯੰਤਰ ਨੂੰ ਵਿਕਸਿਤ ਕਰਨ ਵਾਲੇ ਅਮਰੀਕੀ ਵਿਗਿਆਨੀ ਰਾਬਰਟ ਕੂੰਗ ਨੇ 'ਦਾ ਟਾਈਮਜ' ਨੂੰ ਦੱਸਿਆ ਕਿ ਇਸ ਦੀ ਵਰਤੋਂ ਦੇ ਫਲਸਰੂਪ ਦਿਲ ਦੇ ਦੌਰੇ ਨਾਲ ਪੀੜਤ ਇੱਕ ਲੱਖ ਅਮਰੀਕੀਆਂ ਨੂੰ ਵੱਧ ਦਿਨਾਂ ਤੱਕ ਜਿਉਂਦਾ ਰੱਖਿਆ ਜਾ ਸਕਦਾ ਹੈ। ਇਸ ਦਿਲ ਦਾ ਵਿਗਿਆਨਕ ਨਾਂ 'ਏਬੀਕੋਰ' ਹੈ।

**ਹੁਣ ਦੂਰੋਂ ਬੈਠਿਆਂ ਦੀ ਸਰਜਰੀ ਹੋਵੇਗੀ :**

ਇੱਕ ਨਵੀਂ ਡਾਕਟਰੀ ਖੋਜ ਦੇ ਅਨੁਸਾਰ ਤਜਰਬੇਕਾਰ ਡਾਕਟਰ ਹੁਣ ਰੋਬੋਟਾਂ ਤੇ ਕੰਪਿਊਟਰਾਂ ਦੀ ਵਰਤੋਂ ਨਾਲ ਸੰਸਾਰ ਵਿੱਚ ਕਿਤੇ ਵੀ ਸਰਜਰੀ ਕਰ ਸਕਿਆ ਕਰਨਗੇ। ਜੌਹਨਜ ਹੌਪਕਿਨਜ ਮੈਡੀਕਲ ਇੰਸਟੀਚਿਊਟ, ਬਾਲਟੀਮੋਰ ਦੇ ਖੋਜ਼ਕਾਰਾਂ ਨੇ ਕੱਲ੍ਹ ਇੱਕ ਸੈਮੀਨਾਰ ਵਿੱਚ ਦੱਸਿਆ ਕਿ ਉਨ੍ਹਾਂ ਨੇ ਰੋਮ ਵਿੱਚ 17 ਮਰੀਜ਼ਾਂ ਦੇ ਟੈਲੀ ਉਪਰੇਸ਼ਨ ਕੀਤੇ ਹਨ। ਡਾ : ਡੈਨ ਸਟੈਨੋਵਿਚੀ ਨੇ ਦੱਸਿਆ ਕਿ ਇਹ ਵਿਧੀ ਛੇਤੀ ਹੀ ਪ੍ਰਚਲਤ ਹੋ ਜਾਵੇਗੀ ਅਤੇ ਆਮ ਲੋਕ ਵੀ ਇਸ ਤੋਂ ਲਾਭ ਉਠਾ ਸਕਣਗੇ। ਇਸ ਦੀ ਸਫਲਤਾ ਇੰਝ ਲਗਦੀ ਹੈ ਕਿ ਕਲਪਨਾ ਦੀਆਂ ਉਡਾਰੀਆਂ ਸੱਚ ਦੇ ਰੂਪ ਵਿੱਚ ਸਾਕਾਰ ਹੋ ਗਈਆਂ ਹਨ।

ਪਰਲੋ ਤਾਂ ਕੀ, 25 ਕਰੋੜ ਸਾਲ ਪਹਿਲਾਂ ਮਹਾਂ ਪਰਲੋ ਆਈ ਸੀ! ਚਟਾਨਾਂ ਦੇ ਵਿਸ਼ੇਲੇਸ਼ਣ ਨੇ ਭੇਦ ਖੋਲਿਆ ਕਿ ਵਿਸ਼ਾਲ ਆਕਾਰੀ ਧੂਮਕੇਤੂ ਦੇ ਧਰਤੀ ਨਾਲ ਟਕਰਾਉਣ ਕਾਰਨ ਕਈ ਪਰਜਾਤੀਆਂ ਲੁਪਤ ਹੋ ਗਈਆਂ।

ਨਵੀਂ ਦਿੱਲੀ: 14 ਅਕਤੂਬਰ: ਆਮ ਤੌਰ 'ਤੇ ਇਹ ਸਮਝਿਆ ਜਾਂਦਾ ਹੈ ਕਿ ਧਰਤੀ ਉਤੇ ਅੱਜ ਤੋਂ ਲੱਗਭੱਗ 6.5 ਕਰੋੜ ਸਾਲ ਪਹਿਲਾਂ ਪਰਲੋ ਆਈ ਸੀ ਜਿਸ ਨਾਲ ਕਈ ਪਰਜਾਤੀਆਂ ਦੇ ਨਾਲ ਨਾਲ ਡਾਇਨਾਸੋਰ ਭੀ ਲੁਪਤ ਹੋ ਗਏ ਸਨ, ਪ੍ਰੰਤੂ ਕੁੱਝ ਚਟਾਨਾਂ ਦੇ ਵਿਸ਼ਲੇਸ਼ਣ ਤੋਂ ਇਹ ਜਾਣਕਾਰੀ ਮਿਲੀ ਹੈ ਕਿ ਅੱਜ ਤੋਂ 25 ਕਰੋੜ 10 ਲੱਖ ਸਾਲ ਪਹਿਲਾਂ ਭੀ ਇੱਕ ਪਰਲੋ ਆਈ ਸੀ ਜਿਸਨੂੰ ਪਰਲੋ ਦੀ ਥਾਂ ਮਹਾਂਪਰਲੋ ਕਿਹਾ ਜਾਵੇ ਤਾਂ ਠੀਕ ਰਹੇਗਾ।

ਦਰਅਸਲ ਦੱਖਣੀ ਅਫਰੀਕਾ ਵਿੱਚ ਕੁੱਝ ਚਟਾਨਾਂ ਦੇ ਹੁਣੇ-ਹੁਣੇ ਕੀਤੇ ਗਏ ਵਿਸ਼ਲੇਸ਼ਣ ਨੇ ਇਹ ਭੇਦ ਤੋਂ ਪਰਦਾ ਚੁੱਕਿਆ ਕਿ ਅੱਜ ਤੋਂ 25 ਕਰੋੜ 10 ਲੱਖ ਸਾਲ ਪਹਿਲਾਂ ਅਚਾਨਕ ਹੀ ਨਦੀਆਂ ਲਾਵਾ-ਚਟਾਨਾਂ ਅਤੇ ਹੋਰ ਨਿੱਕਸੁੱਕ ਨਾਲ ਭਰ ਗਈਆਂ ਸਨ ਜਿਸਤੋਂ ਇਹ ਸੰਕੇਤ ਮਿਲਦੇ ਹਨ ਕਿ ਉਸ ਸਮੇਂ ਧਰਤੀ 'ਤੇ ਸਭਤੋਂ ਵੱਧ ਤਬਾਹੀ ਕਰਨ ਵਾਲੀ 'ਪਰਲੋ' ਆਈ ਸੀ ਜਿਸ ਵਿੱਚ ਅਨੇਕ ਪੌਦੇ ਤੇ ਦਰਖਤਾਂ ਸਮੇਤ ਕਈ ਪਰਜਾਤੀਆਂ ਪੂਰੀ ਤਰ੍ਹਾਂ ਨਸ਼ਟ ਹੋ ਗਈਆਂ ਸਨ। ਇਸ ਅਧਿਐਨ ਦੇ ਪਹਿਲੇ ਲੇਖਕ ਅਤੇ ਸੀਐਟਲ ਸਥਿਤ ਵਾਸ਼ਿੰਗਟਨ ਯੂਨੀਵਰਸਿਟੀ ਵਿੱਚ ਭੂ-ਵਿਗਿਆਨੀ ਪੀਟਰ ਵਾਰਡ ਦੇ ਅਨੁਸਾਰ ਹਾਲਾਂਕਿ ਅਧਿਐਨ ਅਜਿਹਾ ਨਹੀਂ ਕਹਿੰਦਾ, ਪ੍ਰੰਤੂ ਉਨ੍ਹਾਂ ਦਾ ਮੰਨਣਾ ਹੈ ਕਿ ਪ੍ਰਮਿਅਨ ਯੁੱਗ ਦੇ ਅੰਤ ਅਤੇ ਟ੍ਰਿਆਸਿਕ ਯੁੱਗ ਦੇ ਸ਼ੁਰੂ ਵਿੱਚ ਕੋਈ ਵੱਡਾ ਸਾਰਾ ਧੂਮਕੇਤੂ ਜਾਂ ਕੋਈ ਛੋਟਾ ਗ੍ਰਹਿ ਧਰਤੀ ਨਾਲ ਆ ਟਕਰਾਇਆ ਸੀ ਜਿਸ ਵਿੱਚ ਕਈ ਪਰਜਾਤੀਆਂ ਪੂਰੀ ਤਰ੍ਹਾਂ ਲੁਪਤ ਹੋ ਗਈਆਂ। ਦੂਸਰੇ ਵਿਗਿਆਨੀ ਅਨੁਸਾਰ ਇਹ ਵਸਤੂ (ਧੂਮਕੇਤੂ ਜਾਂ ਛੋਟਾ ਗ੍ਰਹਿ) ਨੌ ਤੋਂ ਬਾਰਾਂ ਮੀਲ (15 ਤੋਂ 20 ਕਿਲੋਮੀਟਰ) ਚੌੜੀ ਸੀ। ਅਧਿਐਨ ਅਨੁਸਾਰ ਇਸ ਪਰਲੋ ਨੇ ਲੱਗਭਗ 90% ਸਮੁੰਦਰੀ ਪਰਜਾਤੀਆਂ ਅਤੇ 70% ਰੀੜ ਵਾਲੇ ਜੰਤੂਆਂ ਅਤੇ ਪਸ਼ੂਆਂ ਨੂੰ ਦੁਨੀਆਂ ਦੇ ਪਰਦੇ ਤੋਂ ਮਿਟਾ ਦਿੱਤਾ। ਇਸਤੋਂ ਸਿੱਧ ਹੁੰਦਾ ਹੈ ਕਿ ਇਹ ਪਰਲੋ ਅੱਜ ਤੋਂ 6.5 ਕਰੋੜ ਸਾਲ ਪਹਿਲਾਂ ਹੋਈ ਪਰਲੋ, ਜਿਸ ਵਿੱਚ ਦੂਸਰੀਆਂ ਕਈ ਪਰਜਾਤੀਆਂ ਦੇ ਨਾਲ-ਨਾਲ ਡਾਇਨਾਸੋਰ ਵੀ ਲੁਪਤ ਹੋ ਗਏ ਸਨ, ਤੋਂ ਕਿਤੇ ਜ਼ਿਆਦਾ ਭਿਅੰਕਰ ਸੀ। ਇਕ ਉੱਚ ਕੋਟੀ ਵਿਗਿਆਨਕ ਰਸਾਲੇ ਨੇ ਆਪਣੇ ਤਾਜ਼ੇ ਅੰਕ ਵਿੱਚ ਪ੍ਰਕਾਸ਼ਿਤ ਲੇਖ ਅਨੁਸਾਰ, ਸ੍ਰੀ ਵਾਰਡ ਦੇ ਸਾਥੀਆਂ ਦਾ ਨਿਚੋੜ ਹੈ ਕਿ ਮੁਢਲੇ ਪ੍ਰਮਿਅਨ-ਟ੍ਰਿਆਸਿਕ ਪਰਲੋ ਨੇ ਅਨੇਕ ਜੜ੍ਹ ਵਾਲੇ ਦਰਖਤਾਂ ਨੂੰ ਭੀ ਮਿਟਾ ਦਿੱਤਾ ਸੀ ਜਿਸ ਨਾਲ ਭਿਆਨਕ ਸਵਰੂਪ ਵਿੱਚ ਭੂ ਖਲਣ ਹੋਇਆ।

ਸ੍ਰੀ ਵਾਰਡ ਦੇ ਸ਼ਬਦਾਂ ਵਿੱਚ ਇਸ 'ਮਹਾਂ ਪਰਲੋ' ਨੂੰ ਬਿਨਾ ਸ਼ੱਕ ਬਨਸਪਤੀ ਖਤਮ ਕਰਨ ਵਾਲੇ ਸਾਰੇ ਵਿਨਾਸ਼ਾਂ ਦੀ ਜਣਨੀ ਕਿਹਾ ਜਾ ਸਕਦਾ ਹੈ। ਹਾਲ ਵਿੱਚ ਹੀ ਕੀਤੀਆਂ ਗਈਆਂ ਕੁੱਝ ਹੋਰ ਖੋਜਾਂ ਵਿੱਚ ਉਸੇ ਕਾਲ ਦੌਰਾਨ ਆਸਟਰੇਲੀਆ, ਐਂਟਾਰਟਿਕਾ ਅਤੇ ਉਤਰੀ ਯੂਰਪ ਵਿੱਚ ਵੀ ਇਸ ਤਰ੍ਹਾਂ ਦੀਆਂ ਤਬਦੀਲੀਆਂ ਦੇ ਸੰਕੇਤ ਮਿਲਦੇ ਹਨ। ☆ ☆

# ਬੱਚਿਆਂ ਦਾ ਕੋਨਾ

ਸਰਨ ਸਿੰਘ

## ਘਰ ਵਿੱਚ ਖੁਰਦਬੀਨ ਬਣਾਓ :

ਪਾਣੀ ਦੇ ਲੈਂਨਜ ਵਾਲੀ ਖੁਰਦਬੀਨ ਤੁਸੀਂ ਘਰ ਵਿੱਚ ਵੀ ਬਣਾ ਸਕਦੇ ਹੋ।

**ਲੋੜੀਂਦੀ ਸਮਗੱਰੀ :**

1. ਪਤਲੇ ਗੱਤੇ ਦੇ ਦੋ ਟੁਕੜੇ
2. ਟੀਨ ਦਾ ਇੱਕ ਚੋੜਾ ਡੱਬਾ
3. ਸਟੈਂਡ ( ਲੱਕੜੀ ਦਾ )
4. ਤਾਰ, ਦੂਧੀਆ ਬਲਬ ਅਤੇ ਸਾਕਟ
5. ਸ਼ੀਸ਼ੇ ਦੀ ਪਲੇਟ
6. ਕਸ਼ੀਦ ਕੀਤਾ ਪਾਣੀ
7. ਸੈਲੋਫੇਨ ਟੇਪ
8. ਡਰਾਪਰ
9. ਪੇਚਕਸ




ਗੱਤੇ ਦੇ ਟੁਕੜੇ ਗੋਲ ਕਰਕੇ ਟੇਪ ਨਾਲ ਦੋ ਸਿਲੰਡਰ ਬਣਾਓ ਤਾਂ ਜੋ ਇੱਕ ਸਿਲੰਡਰ ਦੂਜੇ ਵਿੱਚ ਕਸ ਕੇ ਫਿੱਟ ਹੋ ਜਾਵੇ। ਸਟੈਂਡ ਦੇ ਆਧਾਰ ਤੇ ਬਿਜਲੀ ਦੀ ਤਾਰ, ਸਾਕਟ ਅਤੇ ਬਲਬ ਫਿੱਟ ਕਰੋ। ਤੰਗ ਸਿਲੰਡਰ ਬਲਬ ਉੱਪਰ ਰੱਖ ਕੇ ਸਟੈਂਡ ਦੇ ਆਧਾਰ ਨਾਲ ਚੇਪ ਦਿਓ। ਦੂਜਾ ਸਿਲੰਡਰ ਪਹਿਲੇ ਸਿਲੰਡਰ ਉੱਪਰ ਚੜ੍ਹਾ ਦਿਓ। ਉੱਪਰਲੇ ਸਿਲੰਡਰ ਦੇ ਮੂੰਹ ਉੱਪਰ ਸ਼ੀਸ਼ੇ ਦੀ ਪਲੇਟ ਰੱਖ ਦਿਓ। ਟੀਨ ਦੇ ਟੁਕੜੇ ਵਿੱਚ ਇੱਕ ਗੋਲ ਮੋਰੀ ਕਰੋ ਅਤੇ ਇਸਨੂੰ ਟੇਪ ਨਾਲ ਢਕ ਦਿਓ। ਟੀਨ ਦੇ ਟੁਕੜੇ ਨੂੰ ਸਟੈਂਡ ਵਿੱਚ ਫਿੱਟ ਕਰ ਦਿਓ। ਟੇਪ ਵਾਲੀ ਮੋਰੀ ਉੱਪਰ ਪਾਣੀ ਦਾ ਤੁਪਕਾ ਪਾਓ।



ਉਪਰਲੇ ਸਿਲੰਡਰ ਦੇ ਉੱਪਰ ਪਈ ਸ਼ੀਸ਼ੇ ਦੀ ਪਲੇਟ ਉੱਪਰ ਟੀਨ ਵਿਚਲੀ ਮੋਰੀ ਦੇ ਹੇਠਾਂ ਕਰਕੇ ਕੋਈ ਖੰਭ ਜਾਂ ਵਾਲ ਰੱਖੋ ਅਤੇ ਬਲਬ ਜਗਾਓ। ਪਾਣੀ ਦੇ ਤੁਪਕੇ ਦੇ ਨੇੜੇ ਅੱਖ ਰੱਖ ਕੇ ਸ਼ੀਸ਼ੇ ਵਾਲੇ ਸਿਲੰਡਰ ਨੂੰ ਉਪਰ ਹੇਠਾਂ ਸਰਕਾ ਕੇ ਸਾਫ ਚਿਤਰ ਨੂੰ ਵੇਖੋ। ਇਹ ਯੰਤਰ ਖੁਰਦਬੀਨ ਵਾਂਗ ਹੀ ਕੰਮ ਕਰੇਗਾ। ਜੇ ਚਿਤਰ ਸਾਫ ਨਾ ਦਿਸੇ ਤਾਂ ਪਾਣੀ ਦਾ ਤੁਪਕਾ ਪੂੰਝ ਕੇ ਨਵਾਂ ਤੁਪਕਾ ਪਾ ਕੇ ਪ੍ਰਯੋਗ ਨੂੰ ਦੁਹਰਾਓ।

**ਉਪਯੋਗ :**

ਖੁਰਦਬੀਨ ਦਾ ਇੱਕ ਪ੍ਰਯੋਗ ਤਾਂ ਤੁਸੀਂ ਪੜ੍ਹ ਹੀ ਚੁੱਕੇ ਹੋ ਕਿ ਇਸ ਨਾਲ ਵਸਤਾਂ ਨੂੰ ਵੱਡਾ ਕਰਕੇ ਉਨ੍ਹਾਂ ਨੂੰ ਵੇਖਿਆ ਜਾਂਦਾ ਹੈ। ਇਸ ਤੋਂ ਇਲਾਵਾ ਵੀ ਇਸ ਦੇ ਹੋਰ ਉਪਯੋਗ ਵੀ ਹਨ।

**ਸੂਖਮ ਵਸਤਾਂ ਦਾ ਆਕਾਰ ਮਾਪਣਾ :**

ਸਾਧਾਰਨ ਵਸਤਾਂ ਦਾ ਆਕਾਰ ਆਮ ਪੈਮਾਨੇ ਤੇ ਮਾਪਿਆ ਜਾ ਸਕਦਾ ਹੈ, ਪਰ ਇਸ ਨਾਲ ਬਹੁਤ ਛੋਟੀਆਂ ਵਸਤਾਂ ਦਾ ਆਕਾਰ ਮਾਪਣਾ ਸੰਭਵ ਨਹੀਂ। ਇਸ ਕਾਰਜ ਲਈ ਖੁਰਦਬੀਨ ਦੀ ਸਹਾਇਤਾ ਲਈ ਜਾਂਦੀ ਹੈ।

ਕੱਚ ਦੀ ਇੱਕ ਟਿੱਕੀ ਉੱਪਰ ਪੈਮਾਨਾ ਖੁਣਿਆ ਹੁੰਦਾ ਹੈ। ਇਹ ਟਿੱਕੀ ਨੇਤ੍ਰਿਕਾ ਦੇ ਅੰਦਰ ਟਿਕਾ ਦਿੱਤੀ ਜਾਂਦੀ ਹੈ। ਨੇਤ੍ਰਿਕਾ ਦੁਆਰਾ ਇਸ ਦਾ ਵੀ ਵਡਦਰਸ਼ਨ ਹੁੰਦਾ ਹੈ ਅਤੇ ਮਾਪੀ ਜਾ ਰਹੀ ਵਸਤੂ ਦੇ ਨਾਲ ਇਹ ਵੀ ਤਿੱਖੇ ਫੋਕਸ ਵਿੱਚ ਹੁੰਦੀ ਹੈ। ਇਤਨੀ ਗੱਲ ਜਰੂਜ ਹੈ ਕਿ ਟਿੱਕੀ ਦੇ ਪੈਮਾਨੇ ਨੂੰ ਪਹਿਲਾਂ ਲੈਂਨਜ ਨਾਲ ਮੇਲ ਕੇ ਇਸ ਦੀ ਦਰਜੇਬੰਦੀ ਕਰ ਲਈ ਜਾਵੇ।

☆☆



# ਸਰਗਰਮੀਆਂ

**ਇਕਾਈ ਬਰਨਾਲਾ:** ਬੀਹਲਾ,ਨਾਈਵਾਲਾ,ਕੈਰੇ,ਮੱਲ੍ਹੀਆਂ ਅਤੇ ਬਖਤਗੜ੍ਹ ਸਕੂਲਾਂ ਵਿੱਚ ਪਰੋਗਰਾਮ।

....ਮਹਿੰਦਰ ਬਰਨਾਲਾ, ਨਰਿੰਦਰ ਛੀਨੀਵਾਲੀਆ, ਭੀਮ ਰਾਜ ਗੋਇਲ

**ਸੈਮੀਨਾਰ:**

1. 17 ਜੂਨ ਨੂੰ ਤਰਕਸ਼ੀਲ ਸੁਸਾਇਟੀ ਪੰਜਾਬ( ਰਜਿ:) ਦੀ ਇਕਾਈ ਭੁੱਚੋ ਮੰਡੀ ਵੱਲੋਂ ਸਥਾਨਕ ਮਾਲਵਾ ਪਬਲਿਕ ਸਕੂਲ ਵਿਖੇ ਇੱਕ ਸੈਮੀਨਾਰ ਕਰਵਾਇਆ ਗਿਆ। ਇਸ ਵਿੱਚ ਤਕਰੀਬਨ 150 ਮਰਦ ਅਤੇ ਔਰਤਾਂ ਨੇ ਹਿੱਸਾ ਲਿਆ। ਮੌਸਮ ਖਰਾਬ ਹੋਣ ਦੇ ਬਾਵਜੂਦ ਹਾਜ਼ਰੀ ਭਰਵੀਂ ਰਹੀ।

ਸੁਸਾਇਟੀ ਦੇ ਮੁੱਖ ਬੁਲਾਰੇ ਮਾ:ਰਾਜਿੰਦਰ ਭਦੌੜ ਨੇ ਤਰਕਸ਼ੀਲਤਾ ਬਾਰੇ ਵਿਸਥਾਰਪੂਰਵਕ ਦੱਸਿਆ। ਉਨ੍ਹਾਂ ਸਰੋਤਿਆਂ ਵੱਲੋਂ ਪੁੱਛੇ ਸਵਾਲਾਂ ਦੇ ਜਵਾਬ ਬੜੇ ਵਧੀਆ ਤਰੀਕੇ ਨਾਲ ਦਿੱਤੇ ਜਿਵੇਂ ਗਣੇਸ਼ ਦੁੱਧ ਕਿਵੇਂ ਪੀਂਦਾ ਹੈ, ਸਮੋਹਿਕ ਨੀਂਦ ਕੀ ਹੈ, ਕੁਦਰਤ ਕੀ ਹੈ, ਆਦਿ।

ਇਸਤੋਂ ਇਲਾਵਾ ਜੋਨ ਸਕੱਤਰ ਜੰਟਾ ਸਿੰਘ ਨੇ ਵਿਚਾਰ ਰੱਖੇ। ਇਕਾਈ ਪ੍ਰਧਾਨ ਗੁਰਸੇਵਕ ਸੇਕੀ, ਮੀਤ ਪ੍ਰਧਾਨ ਕਰਮਜੀਤ, ਰਾਮਪੁਰਾ ਤੋਂ ਭੀਮ ਤਰਕ ਨੇ ਜਾਦੂ ਦੇ ਟਰਿੱਕ ਦਿਖਾਏ। ਇਕਾਈ ਦੇ ਜਨਰਲ ਸਕੱਤਰ ਪ੍ਰਮੇਸ਼ਵਰ ਸਿੰਘ ਨੇ ਮੁੱਖ ਬੁਲਾਰੇ ਤੇ ਸੈਮੀਨਾਰ ਵਿੱਚ ਸ਼ਾਮਲ ਲੋਕਾਂ ਦਾ ਧੰਨਵਾਦ ਕੀਤਾ।

......ਰਿਪੋਰਟ: ਹਰਮੇਲ ਸਾਗਰ

2. ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਇਕਾਈ ਰਾਮਪੁਰਾਫੂਲ ਵੱਲੋਂ ਤਰਕਸ਼ੀਲ ਨਜ਼ਰੀਏ ਦੇ ਨਾਲ ਜਿਓਣ, ਕੁਦਰਤੀ ਵਰਤਾਰਿਆਂ ਨੂੰ ਸਮਝਣ, ਸਮਾਜਿਕ ਉਲਝਣਾਂ ਨੂੰ ਸੁਲਝਾਉਣ, ਸਰੀਰਕ ਨੁਕਸਾਂ, ਘਾਟਾਂ, ਕਮਜ਼ੋਰੀਆਂ ਨੂੰ ਸਮਝਣ ਅਤੇ ਉਸਾਰੂ ਤੇ ਸਿਹਤਮੰਦ ਜੀਵਨ ਜਾਚ ਸਿੱਖਣ ਲਈ ਇੱਕ ਸੈਮੀਨਾਰ ਸਰਕਾਰੀ ਸੀਨੀਅਰ ਸੈਕੰਡਰੀ ਗਰਲਜ਼ ਸਕੂਲ, ਰਾਮਪੁਰਾ ਮੰਡੀ ਵਿਖੇ ਕਰਵਾਇਆ ਗਿਆ ਜਿਸਦੀ ਸ਼ੁਰੂਆਤ ਇਕਾਈ ਮੈਂਬਰ ਭੋਲਾ ਸਿੰਘ ਨੇ ਕਈ ਹੈਰਾਨੀਜਨਕ ਜਾਦੂ ਦੇ ਟ੍ਰਿੱਕਾਂ ਨਾਲ ਕੀਤੀ। ਮਾਨਸਿਕ ਰੋਗਾਂ ਬਾਰੇ ਸੂਬਾ ਮੀਤ ਪ੍ਰਧਾਨ ਬਲਵਿੰਦਰ ਬਰਨਾਲਾ ਨੇ ਸਮਾਜ 'ਚ ਪਾਏ ਜਾਂਦੇ ਵਹਿਮ ਭਰਮ, ਘਰਾਂ 'ਚ ਗੈਰ ਉਸਾਰੂ ਮਹੌਲ, ਆਰਥਿਕ ਸਾਧਨਾਂ ਦੀ ਬਰਾਬਰ ਵੰਡ ਦਾ ਨਾ ਹੋਣਾ, ਅਗਿਆਨਤਾ ਅਤੇ ਸਾਧਾਂ ਚੇਲਿਆਂ, ਸਿਆਣਿਆਂ ਵੱਲੋਂ ਕੀਤਾ ਜਾਂਦਾ ਕੂੜ ਪ੍ਰਚਾਰ ਨੂੰ ਹੀ ਮਾਨਸਿਕ ਰੋਗਾਂ ਦੀ ਜੜ੍ਹ ਦੱਸਿਆ। ਇਹ ਪਾਖੰਡੀ ਲੋਕ ਸਾਡੀ ਅਗਿਆਨਤਾ ਦਾ ਫਾਇਦਾ ਉਠਾਕੇ ਕੂੜ ਪ੍ਰਚਾਰ ਰਾਂਹੀਂ ਸਾਨੂੰ ਡਰਾਕੇ ਸਾਡੀ ਮਾਨਸਿਕ, ਆਰਥਿਕ ਅਤੇ ਸਰੀਰਕ ਲੁੱਟ ਕਰਦੇ ਹਨ ਜਿੰਨ੍ਹਾਂ ਤੋਂ ਬਚਣਾ ਬਹੁਤ ਜ਼ਰੂਰੀ ਹੈ।

ਸੁਸਾਇਟੀ ਦੇ ਮੁੱਖ ਬੁਲਾਰੇ ਮਾ:ਰਜਿੰਦਰ ਭਦੌੜ ਨੇ ਆਪਣੇ ਲੈਕਚਰ ਰਾਹੀਂ ਅਸਲੀ ਤਰਕਸ਼ੀਲ ਦੇ ਗੁਣਾਂ ਦੀ ਵਿਆਖਿਆ ਕੀਤੀ। ਚੰਗਾ ਜੀਵਨ ਜਿਓਣ ਲਈ ਵਹਿਮਾਂ ਭਰਮਾਂ ਤੋਂ ਮੁਕਤ ਹੋਕੇ, ਨਸ਼ਿਆਂ ਤੋਂ ਦੂਰ ਰਹਿਕੇ, ਆਪਣੀ ਹੱਡ ਭੰਨਵੀਂ ਮਿਹਨਤ ਨੂੰ ਪਖੰਡੀ ਸਾਧਾਂ, ਚੇਲਿਆਂ, ਸਿਆਣਿਆਂ ਤੋਂ ਬਚਾਕੇ ਸਹੀ ਥਾਂ ਲਾਕੇ ਅਤੇ ਅਗਲੇ ਜਨਮ ਦੇ ਲਾਰਿਆਂ ਤੋਂ ਬਚਕੇ ਇਸੇ ਹੀ ਜੀਵਨ ਨੂੰ ਖੁਸ਼ਹਾਲ ਬਣਾ ਲਿਆ ਜਾਵੇ, ਬਾਰੇ ਵਿਸਥਾਰ ਸਹਿਤ ਜਾਣਕਾਰੀ ਦਿੱਤੀ।

ਸੂਬਾ ਜਨਰਲ ਸਕੱਤਰ ਭੂਰਾ ਸਿੰਘ ਮਹਿਮਾ ਸਰਜਾ ਪੁਰਾਤਨ ਇਤਿਹਾਸ ਅਤੇ ਧਰਮਾਂ ਬਾਰੇ ਜਾਣਕਾਰੀ ਦਿੱਤੀ। ਉਨ੍ਹਾ ਦੱਸਿਆ ਕਿ ਭਾਰਤ ਦੇ ਇਤਿਹਾਸ ਵਿੱਚ ਪੁਰਾਤਨ ਧਰਮਾਂ ਵਿੱਚੋਂ ਕਈ ਧਰਮ ਅਜਿਹੇ ਹਨ ਜੋ ਰੱਬ ਦੀ ਹੋਂਦ ਨੂੰ ਨਹੀਂ ਮੰਨਦੇ। ਪਾਪ ਪੁੰਨ ਬਾਰੇ ਬੋਲਦਿਆਂ ਕਿਹਾ ਕਿ ਇੱਕ ਧਰਮ ਵੱਲੋਂ ਦੂਜੇ ਧਰਮ ਦੇ ਬੰਦਿਆਂ ਨੂੰ ਤੰਗ ਕਰਕੇ, ਜ਼ੁਲਮ ਢਾਹਕੇ ਆਪਣੇ ਧਰਮ 'ਚ ਲਿਆਉਣਾ ਪੁੰਨ ਦਾ ਕੰਮ ਹੈ, ਪਰ ਇਹੀ ਕੰਮ ਦੂਜੇ ਧਰਮ ਲਈ ਪਾਪ ਹੈ ਜਿਸਤੇ ਇਹ ਜ਼ੁਲਮ ਹੁੰਦੇ ਹਨ। ਇਸ ਸੈਮੀਨਾਰ 'ਚ 100 ਤੋਂ ਵੱਧ ਪਹੁੰਚੇ ਸਰੋਤਿਆਂ ਦਾ ਇਕਾਈ ਪ੍ਰਧਾਨ ਜਗਦੇਵ ਸਿੰਘ ਨੇ ਧੰਨਵਾਦ ਕੀਤਾ। ਬਠਿੰਡਾ, ਭਾਈਰੂਪਾ ਅਤੇ ਭੁੱਚੋ ਮੰਡੀ ਇਕਾਈਆਂ ਨੇ ਵੀ ਹਾਜ਼ਰੀ ਲਵਾਈ। ਬੁਲਾਰਿਆਂ ਵੱਲੋਂ ਸਰੋਤਿਆਂ ਦੇ ਸਵਾਲਾਂ ਦੇ ਵੀ ਜਵਾਬ ਤਸੱਲੀਬਖਸ਼ ਦਿੱਤੇ ਗਏ। ਇਸ 'ਤੇ ਖੁਸ਼ ਹੋਕੇ ਮਾ:ਗੁਰਬਚਨ ਸਿੰਘ ਨੇ ਇੱਕ ਸੌ ਰੁਪੈ ਸਹਾਇਤਾ ਵਜੋਂ ਦਿੱਤੇ। ਸਟੇਜ ਸਕੱਤਰ ਦੀ ਭੂਮਿਕਾ ਜੰਟਾ ਸਿੰਘ ਨੇ ਬਾਖੂਬੀ ਨਿਭਾਈ।

...ਰਿਪੋਰਟ: ਭੀਮ ਸੈਨ ਤਰਕ, ਰਾਜੇਸ਼ ਕੁਮਾਰ, ਰਾਮਪੁਰਾ ਫੂਲ।

3. ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਇਕਾਈ ਮਾਛੀਵਾੜਾ ਵੱਲੋਂ 30.6.2001 ਨੂੰ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਮਾਛੀਵਾੜਾ ਵਿਖੇ ਤਰਕਸ਼ੀਲ ਜੀਵਨ ਜਾਂਚ, ਰੱਬ ਤੇ ਧਰਮ ਦੇ ਸੰਕਲਪ ਬਾਰੇ ਬਹੁਤ ਹੀ ਗਹਿਰ ਗੰਭੀਰ ਤਰਕਸ਼ੀਲ ਸਮਾਗਮ ਕੀਤਾ ਗਿਆ। ਜਿਸ ਵਿੱਚ ਸੂਬਾ ਖਜ਼ਾਨਚੀ ਮਾ:ਰਜਿੰਦਰ ਭਦੌੜ ਨੇ ਅਜੋਕੇ ਸਮਾਜ ਵਿੱਚ ਤਰਕਸ਼ੀਲਾਂ ਦੇ ਰੋਲ ਅਤੇ ਜੀਵਨ ਜਾਚ ਬਾਰੇ ਬਹੁਤ ਹੀ ਵਧੀਆ ਢੰਗ ਨਾਲ ਵਿਆਖਿਆ ਕੀਤੀ। ਉਨ੍ਹਾਂ ਆਪਣੇ ਭਾਸ਼ਨ ਵਿੱਚ ਆਖਿਆ ਕਿ ਤਰਕਸ਼ੀਲ ਹੋਣਾ ਬਹੁਤ ਹੀ ਔਖਾ ਹੈ, ਪਰ ਹੈ ਬੜੇ ਮਾਣ ਵਾਲੀ ਗੱਲ। ਉਨ੍ਹਾਂ ਨੇ

ਕਿਹਾ ਕਿ ਨਾਸਤਕ ਹੋਣਾ ਜਾਂ ਰੱਬ ਦੀ ਹੋਂਦ ਤੋਂ ਮੁਨਕਰ ਹੋਣਾ ਵੱਖਰੀ ਗੱਲ ਹੈ, ਪਰ ਤਰਕਸ਼ੀਲ ਹੋਣਾ ਵੱਡੀ ਗੱਲ ਹੈ। ਤਰਕਸ਼ੀਲਤਾ ਆਪਣੇ ਪਰਿਵਾਰ ਬਾਰੇ, ਸਮਾਜ ਬਾਰੇ ਅਤੇ ਦੁਨੀਆਂ ਵਾਸਤੇ ਫਰਜ਼ਾਂ ਪ੍ਰਤਿ ਸੁਚੇਤ ਰੂਪ 'ਚ ਅਮਲ ਕਰਨਾ ਹੀ ਹੈ। ਰੱਬ ਅਤੇ ਧਰਮ ਦੇ ਸੰਕਲਪ ਬਾਰੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾ ਜਨਰਲ ਸਕੱਤਰ, ਭੂਰਾ ਸਿੰਘ, ਮਹਿਮਾਂ ਸਰਜਾ ਨੇ ਬਹੁਤ ਹੀ ਵਿਸਥਾਰ ਨਾਲ ਧਰਮਾਂ ਦੀ ਉਤਪਤੀ, ਧਰਮਾਂ ਦੀ ਭੂਮਿਕਾ ਅਤੇ ਧਰਮਾਂ ਦੇ ਨਿਘਾਰ ਵਿੱਚੋਂ ਨਵੇਂ ਨਵੇਂ ਧਰਮਾਂ ਦੇ ਆਉਣ ਬਾਰੇ ਅਤੇ ਸਮੇਂ ਦੇ ਮੁਤਾਬਿਕ ਧਰਮਾਂ ਦੀ ਸਾਰਥਿਕਤਾ ਤੇ ਨਿਰਾਰਥਕਤਾ ਬਾਰੇ ਦੱਸਦਿਆਂ ਕਿਹਾ ਕਿ ਸਮੇਂ ਦੇ ਮੁਤਾਬਕ ਸੱਚੇ ਵਿਚਾਰ ਬਣਾਉਣੇ ਅਤੇ ਸੱਚੇ ਵਿਚਾਰਾਂ ਅਨੁਸਾਰ ਸੱਚੇ ਵਿਹਾਰ (ਅਮਲ) ਕਰਨਾ ਹੀ ਸਹੀ ਧਰਮ ਹੈ। ਬਹੁਤ ਸਾਰੇ ਸਰੋਤਿਆਂ ਨੇ ਪ੍ਰਸ਼ਨ ਕੀਤੇ ਜਿੰਨ੍ਹਾਂ ਦੇ ਜਵਾਬ ਬਹੁਤ ਹੀ ਸਾਦਗੀ ਅਤੇ ਢੁੱਕਵੇਂ ਢੰਗ ਨਾਲ ਦਿੱਤੇ ਗਏ। ਇਸਤੋਂ ਇਲਾਵਾ ਮਾ:ਤਰਲੋਚਨ ਸਿੰਘ, ਹਰਜਿੰਦਰ ਜੰਡਿਆਲੀ ਅਤੇ ਮੁਲਖ ਰਾਜ ਚਲਕੀ ਮੰਗਾ ਵੱਲੋਂ ਤਰਕਸ਼ੀਲ ਕਵਿਤਾਵਾਂ ਪੜੀਆਂ ਗਈਆਂ।

ਸਮੁੱਚੇ ਸਮਾਗਮ ਦੀ ਕਾਰਵਾਈ ਡਾ:ਹਰਿੰਦਰ ਪਿੰਕੀ ਨੇ ਬਾਖੂਬੀ ਨਿਭਾਈ। ਮਾਸਟਰ ਕੰਵਲਜੀਤ ਨੇ ਬਾਹਰੋਂ ਆਏ ਸਾਰੇ ਵਿਅਕਤੀਆਂ ਨੂੰ ਜੀ ਆਇਆਂ ਆਖਿਆ। ਸਥਾਨਕ ਇਕਾਈ ਦੇ ਸਕੱਤਰ ਸੁਖਵਿੰਦਰ ਸਿੰਘ ਨੇ ਬਾਹਰੋਂ ਆਏ ਬੁਲਾਰਿਆਂ ਨਾਲ ਜਾਣ ਪਹਿਚਾਣ ਕਰਵਾਈ। ਅੰਤ 'ਚ ਇਕਾਈ ਦੇ ਪ੍ਰਧਾਨ ਨਛੱਤਰ ਸਿੰਘ ਨੇ ਬਾਹਰੋਂ ਆਏ ਬੁਲਾਰਿਆਂ, ਹਮਦਰਦਾਂ ਅਤੇ ਵੱਖ ਵੱਖ ਇਕਾਈਆਂ ਤੋਂ ਆਏ ਮੈਂਬਰਾਂ ਦਾ ਧੰਨਵਾਦ ਕੀਤਾ। ਮੀਂਹ ਪੈਣ ਦੇ ਬਾਵਜੂਦ ਸਮਾਗਮ ਵਿੱਚ ਇਕੱਤਰਤਾ ਭਰਵੀਂ ਰਹੀ।

ਇਕਾਈ ਵੱਲੋਂ ਕੁੱਝ ਦਿਨ ਪਹਿਲਾਂ ਠੀਕ ਕੀਤੇ ਗਏ ਮਰੀਜ਼ ਦਾ ਪਰਿਵਾਰ ਵਿਸ਼ੇਸ਼ ਤੌਰ 'ਤੇ ਪਹੁੰਚਿਆ ਅਤੇ ਉਨ੍ਹਾਂ ਵੱਲੋਂ ਸਟੇਜ 'ਤੇ ਆਕੇ ਸੁਸਾਇਟੀ ਦੇ ਇਸ ਸਮਾਜ ਸੇਵੀ ਕੰਮ ਦੀ ਭਰਪੂਰ ਸ਼ਲਾਘਾ ਕੀਤੀ ਗਈ ਅਤੇ ਸੁਸਾਇਟੀ ਮੈਂਬਰਾਂ ਦਾ ਧੰਨਵਾਦ ਕੀਤਾ । ......ਰਿਪੋਰਟ: ਸੁਖਵਿੰਦਰ ਸਿੰਘ।

4. 3 ਜੁਲਾਈ, 2001, ਨੂੰ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਦੀ ਫਗਵਾੜਾ ਇਕਾਈ ਵੱਲੋਂ "ਮਨੁੱਖ ਦੀ ਉਤਪਤੀ ਤੇ ਵਿਕਾਸ" ਵਿਸ਼ੇ 'ਤੇ ਦੁਸਾਂਝ ਕਲਾਂ ਵਿਖੇ ਸੈਮੀਨਾਰ ਕਰਵਾਇਆ ਗਿਆ। ਇਸ ਦੇ ਪ੍ਰਧਾਨਗੀ ਮੰਡਲ ਵਿੱਚ ਡਾ.ਸੁਰਜੀਤ ਸਿੰਘ ਢਿੱਲੋਂ, ਜੀਵ ਵਿਗਿਆਨੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਸ.ਗੁਰਦਿਆਲ ਸਿੰਘ ਸਰਪੰਚ, ਗ੍ਰਾਮ ਪੰਚਾਇਤ, ਦੁਸਾਂਝ ਕਲਾਂ, ਮਾ:ਜਗਦੀਸ਼, ਜੋਨ ਪ੍ਰਧਾਨ, ਨਵਾਂ ਸ਼ਹਿਰ ਅਤੇ ਫਗਵਾੜਾ ਇਕਾਈ ਦੇ ਪ੍ਰਧਾਨ ਸ੍ਰੀ ਸੁਖਰਾਮ ਸ਼ਾਮਲ ਸਨ।

ਸੈਮੀਨਾਰ ਦੀ ਸ਼ੁਰੂਆਤ ਮੁੱਖ ਬੁਲਾਰੇ ਡਾ.ਸੁਰਜੀਤ ਸਿੰਘ ਵੱਲੋਂ ਆਪਣੇ ਕੁੰਜੀਵਤ ਭਾਸ਼ਣ ਰਾਂਹੀਂ ਹੋਈ। ਆਪਣੇ ਭਾਸ਼ਣ ਦੌਰਾਨ ਦਲੀਲ ਸਹਿਤ ਉਨ੍ਹਾਂ ਨੇ ਸਰੋਤਿਆਂ ਨੂੰ ਮਨੁੱਖ ਦੀ ਉਤਪਤੀ ਦੀ ਪੜਾਅਵਾਰ ਵਿਕਾਸ ਦੀ ਕਹਾਣੀ ਦੱਸੀ। ਉਨ੍ਹਾਂ ਇਹ ਵੀ ਦੱਸਿਆ ਕਿ ਸਾਡੀ ਧਰਤੀ ਦੀ ਉਮਰ ਲੱਗਭਗ 4 ਅਰਬ ਸਾਲ ਹੈ ਅਤੇ ਬ੍ਰਹਿਮੰਡ ਦੀ ਉਮਰ 10 ਅਰਬ ਸਾਲ ਹੈ। ਧਰਤੀ ਦੀ ਹੋਂਦ ਤੋਂ ਬਾਅਦ ਮਨੁੱਖ ਪਾਣੀ ਦੇ ਜੀਵਾਂ ਤੋਂ ਥਣ ਵਾਲੇ ਜੀਵਾਂ ਤੇ ਆਖਰ ਪੜਾਅ ਦਰ ਪੜਾਅ ਮੌਜੂਦਾ ਸਰੂਪ ਤੇ ਪੁੱਜਿਆ ਹੈ। ਉਨ੍ਹਾਂ ਦੱਸਿਆ ਕਿ ਪ੍ਰਸਿੱਧ ਸੰਸਾਰ ਵਿਗਿਆਨੀ ਡਾਰਵਨ ਦੇ 150 ਸਾਲ ਪਹਿਲਾਂ ਵਿਕਾਸਵਾਦੀ ਸਿਧਾਂਤ ਨੂੰ ਹੀ ਅੱਜ ਤੱਕ ਪ੍ਰਵਾਨ ਕੀਤਾ ਗਿਆ ਹੈ। ਉਨ੍ਹਾਂ ਹੋਰ ਵਿਸਥਾਰ ਵਿੱਚ ਜਾਂਦਿਆਂ ਕਿਹਾ ਕਿ ਸਾਡੇ ਵਾਯੂਮੰਡਲ ਵਿੱਚ ਸਭਤੋਂ ਵੱਧ ਖਤਰਾ ਓਜੋਨ ਪਰਤ ਨੂੰ ਹੈ, ਜਿਸ ਵਿੱਚ ਪ੍ਰਦੂਸ਼ਤ ਵਾਤਾਵਰਣ ਕਾਰਨ ਮੋਰੀਆਂ ਹੋ ਰਹੀਆਂ ਹਨ, ਜੋਕਿ ਮਨੁੱਖ ਦੀ ਸੁਰੱਖਿਆ ਲਈ ਖਤਰੇ ਦੀ ਘੰਟੀ ਹੈ। ਇਸਤੋਂ ਬਿਨ੍ਹਾਂ ਹੋਰ ਵੀ ਅਣਗਿਣਤ ਉਦਾਹਰਣਾਂ ਰਾਹੀਂ ਉਨ੍ਹਾਂ ਦੱਸਿਆ ਕਿ ਧਰਤੀ 'ਤੇ ਵਾਪਰਦੇ ਵਰਤਾਰਿਆਂ ਕਾਰਨ ਕਈ ਵਾਰ ਮਨੁੱਖ ਦੀ ਤਬਾਹੀ ਦੇ ਨਾਲ ਨਾਲ ਇੱਥੇ ਜੀਵਤ ਜੀਵਾਂ ਦੀ ਹੋਂਦ ਖਤਮ ਹੋਈ ਹੈ ਜਿਵੇਂ ਡਾਇਨਾਸੋਰ ਆਦਿ ਅਨੇਕਾਂ ਜੀਵ ਤੇ ਮਨੁੱਖਾਂ ਦੀਆਂ ਨਸਲਾਂ ਖਤਮ ਹੋਈਆਂ ਹਨ। ਆਪਣੇ ਭਾਸ਼ਣ ਨੂੰ ਸਮੇਟਦਿਆਂ ਉਨ੍ਹਾਂ ਨੇ ਹਾਜ਼ਰ ਸਰੋਤਿਆਂ ਨੂੰ ਮਾਨਵਵਾਦੀ ਸਰਗਰਮੀਆਂ ਕਰਨ ਦੀ ਪ੍ਰੇਰਨਾ ਦਿੰਦਿਆਂ ਆਖਿਆ ਕਿ ਮਨੁੱਖ ਨੂੰ ਗੈਬੀ ਸ਼ਕਤੀ ਦੀ ਦੇਣ ਦਾ ਸਿਧਾਂਤ ਦੇਣ ਵਾਲਿਆਂ ਨੂੰ ਆਪਣੇ ਸਿਧਾਂਤ ਦੀ ਵਿਗਿਆਨਕ ਪੜਚੋਲ ਕਰਨ ਲਈ ਕਿਹਾ।

ਸੈਮੀਨਾਰ ਦੇ ਦੂਜੇ ਸ਼ੈਸ਼ਨ ਵਿੱਚ ਸਰੋਤਿਆਂ ਵੱਲੋਂ ਕਈ ਸਵਾਲਾਂ ਦੇ ਜਵਾਬ ਮੰਗੇ ਜਿੰਨ੍ਹਾਂ ਦਾ ਡਾਕਟਰ ਸਾਹਿਬ ਨੇ ਤਸੱਲੀਬਖਸ਼ ਜਵਾਬ ਦੇਕੇ ਮਸਲਿਆਂ ਨੂੰ ਸਪਸ਼ਟ ਕੀਤਾ। ਕੁੱਝ ਹੋਰ ਪਾਠਕਾਂ ਨੇ ਸਟੇਜ 'ਤੇ ਜਾਕੇ ਆਪਣੇ ਸ਼ੰਕੇ ਨਵਿਰਤ ਕੀਤੇ। ਇੰਨ੍ਹਾਂ ਵਿਚ ਸਨ ਅਜੀਤ ਅਖਬਾਰ ਸਮੂਹ ਦੇ ਬਹਿਰਾਮ ਦੇ ਪੱਤਰਕਾਰ ਮੰਡੇਰ ਸਾਹਿਬ, ਫਗਵਾੜਾ ਇਕਾਈ ਦੇ ਸਾਬਕਾ ਪ੍ਰਧਾਨ ਸ੍ਰੀ ਘਣਸ਼ਾਮ ਜੀ ਬੈਂਕ ਮੈਨੇਜਰ, ਮਾਸਟਰ ਚਰਨਜੀਤ ਸਿੰਘ, ਜਸਵਿੰਦਰ ਸਿੰਘ, ਸਕੱਤਰ ਫਗਵਾੜਾ ਇਕਾਈ ਆਦਿ। ਇੰਨ੍ਹਾਂ ਸਾਰਿਆਂ ਦੇ ਸ਼ੰਕੇ ਨਵਿਰਤ ਕਰਨ ਲਈ ਡਾਕਟਰ ਸਾਹਿਬ ਨੇ ਵਿਸ਼ੇ ਨੂੰ ਹੋਰ ਵਿਸਥਾਰ ਨਾਲ ਬਿਆਨਿਆ।

ਸੈਮੀਨਾਰ ਦੇ ਤੀਜੇ ਅਤੇ ਆਖਰੀ ਸ਼ੈਸ਼ਨ ਵਿੱਚ ਡਾ:ਸੁਰਜੀਤ ਸਿੰਘ ਜੀ ਨੂੰ ਪ੍ਰਧਾਨ ਸੁਖ ਰਾਮ, ਸੁਰਿੰਦਰ ਦੁਸਾਂਝ, ਸਕੱਤਰ ਜਸਵਿੰਦਰ ਪਟਵਾਰੀ ਅਤੇ ਪਿੰਡ ਦੇ ਸਰਪੰਚ ਗੁਰਦਿਆਲ ਸਿੰਘ ਨੇ ਯਾਦ ਚਿੰਨ ਭੇਂਟ ਕੀਤਾ। ਸਮੁੱਚੇ ਸੈਮੀਨਾਰ ਦੌਰਾਨ ਸਟੇਜ



ਦਾ ਸੰਚਾਲਨ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਜੋਨ ਜਲੰਧਰ ਦੇ ਸਕੱਤਰ ਸੁਖਦੇਵ ਫਗਵਾੜਾ ਨੇ ਬਾਖੂਬੀ ਨਿਭਾਇਆ। ਇਸ ਸੈਮੀਨਾਰ ਦੀ ਸਾਰਥਿਕਤਾ ਨੂੰ ਦੇਖਦਿਆਂ ਕਈ ਸੂਝਵਾਨ ਪਤਵੰਤਿਆਂ ਨੇ ਅਜਿਹੇ ਸੈਮੀਨਾਰ ਵਿਸ਼ਾਲ ਰੂਪ ਵਿੱਚ ਕਰਵਾਉਣ ਲਈ ਸੁਸਾਇਟੀ ਨੂੰ ਕਾਫੀ ਸੁਝਾਅ ਦਿੱਤੇ ਹਨ। ਸਮਾਗਮ ਦੀ ਸਮਾਪਤੀ ਇਕਾਈ ਦੇ ਸਕੱਤਰ ਜਸਵਿੰਦਰ ਸਿੰਘ ਪਟਵਾਰੀ ਦੇ ਸਰੋਤਿਆਂ ਅਤੇ ਡਾਕਟਰ ਸਾਹਿਬ ਦਾ ਧੰਨਵਾਦ ਕਰਨ ਨਾਲ ਹੋਈ। ਇਸ ਸਮਾਗਮ ਵਿੱਚ 100 ਦੇ ਲੱਗਭਗ ਸਰੋਤੇ ਹਾਜ਼ਰ ਸਨ। ...ਰਿਪੋਰਟ: ਸੁਖਦੇਵ ਫਗਵਾੜਾ।

5. ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਦੀ ਇਕਾਈ ਬਠਿੰਡਾ ਵੱਲੋਂ ਸਥਾਨਕ ਟੀਚਰਜ਼ ਹੋਮ ਵਿੱਚ ਸੈਮੀਨਾਰ ਕਰਵਾਇਆ ਗਿਆ ਜਿਸਦੇ ਪਹਿਲੇ ਮੁੱਖ ਬੁਲਾਰੇ ਸ੍ਰੀ ਭੂਰਾ ਸਿੰਘ ਮਹਿਮਾ ਸਰਜਾ, ਸੂਬਾ ਜਨਰਲ ਸਕੱਤਰ, ਨੇ "ਤਰਕਸ਼ੀਲਤਾ, ਧਰਮ ਅਤੇ ਰੱਬ ਦਾ ਸੰਕਲਪ" ਵਿਸ਼ੇ ਤੇ ਡੇੜ ਘੰਟਾ ਖੁੱਲਕੇ ਰੌਸ਼ਨੀ ਪਾਈ ਜਿਸ ਵਿੱਚ ਉਨ੍ਹਾਂ ਦੱਸਿਆ ਕਿ ਆਦਿ ਮਾਨਵ ਨੇ ਪ੍ਰਾਕ੍ਰਿਤਕ ਦੁੱਖਾਂ ਤੋਂ ਡਰਦਿਆਂ ਬਚਾਓ ਲਈ ਦੇਵਤਿਆਂ ਦੀ ਕਲਪਨਾ ਕੀਤੀ ਅਤੇ ਉਨ੍ਹਾਂ ਨੂੰ ਰਝਿਆਓਣ ਲਈ ਨਰ ਅਤੇ ਪਸ਼ੂ ਬਲੀਆਂ ਦੇਣ ਵਾਲੇ ਯੱਗ ਰਚਾਉਣੇ ਸ਼ੁਰੂ ਕੀਤੇ। ਉਦੋਂ ਤੱਕ ਅਜੇ ਰੱਬ ਦਾ ਸੰਕਲਪ ਪੈਦਾ ਨਹੀਂ ਹੋਇਆ ਸੀ। ਇਸੇ ਕਰਕੇ ਭਾਰਤੀ ਮੁੱਖ ਧਰਮਾਂ ਦੇ ਵੇਦਾਂ, ਗ੍ਰੰਥਾਂ ਵਿੱਚ ਰੱਬ ਦਾ ਕਿਤੇ ਜ਼ਿਕਰ ਨਹੀਂ ਆਉਂਦਾ। ਉਸਤੋਂ ਬਾਅਦ ਉਨ੍ਹਾਂ ਦੈਵੀ ਸ਼ਕਤੀਆਂ (ਦੇਵੀ ਦੇਵਤਿਆਂ ) ਦੇ ਸੁਪਰੀਮ ਸੰਚਾਲਕ ਵਜੋਂ ਮਨੁੱਖ ਨੇ ਰੱਬ ਦੀ ਹੋਂਦ ਦਾ ਸੰਕਲਪ ਘੜਿਆ। ਵੱਖ ਵੱਖ ਧਰਮਾਂ ਦੇ ਪਿਛੋਕੜ ਦਾ ਤੁਲਨਾਤਮਕ ਵਿਸ਼ਲੇਸ਼ਣ ਕਰਦਿਆਂ ਉਨ੍ਹਾਂ ਕਿਹਾ ਕਿ ਸ੍ਰਿਸ਼ਟੀ ਦੀ ਸਿਰਜਣਾ, ਸੰਸਾਰਕ ਸਿਸਟਮ ਲਈ ਵਿਧੀ ਵਿਧਾਨ, ਪਾਪ ਪੁੰਨ, ਸਵਰਗ ਨਰਕ ਅਤੇ ਮੁਕਤੀ ਦੇ ਸੰਕਲਪ ਵੱਖ ਵੱਖਰੇ ਧਰਮਾਂ ਵਿੱਚ ਵੱਖੋ ਵੱਖਰੇ ਹਨ। ਸੰਸਾਰ ਦੇ ਅਨੇਕਾਂ ਅਜਿਹੇ ਧਰਮ ਹਨ ਜਿੰਨਾਂ ਦਾ ਰੱਬ ਦੇ ਸੰਕਲਪ ਨਾਲ ਕੋਈ ਸਰੋਕਾਰ ਨਹੀਂ ਹੈ। ਇਸਦੇ ਸਬੰਧ ਵਿੱਚ ਉਹਨਾਂ ਨੇ ਬੁੱਧ, ਜੈਨ ਧਰਮ ਅਤੇ ਕਨਫਿਊਸ਼ੀਅਸ ਦਾ ਹਵਾਲਾ ਦਿੱਤਾ। ਉਨ੍ਹਾਂ ਨੇ ਜ਼ੋਰ ਦੇਕੇ ਕਿਹਾ ਕਿ ਧਰਮ, ਰੱਬ ਦੇ ਸੰਕਲਪ ਤੋਂ ਬਿਨਾਂ ਵੀ ਹੋ ਸਕਦੈ ਤੇ ਨੈਤਿਕਤਾ ਧਰਮ ਤੋਂ ਬਿਨਾਂ ਵੀ ਹੋ ਸਕਦੀ ਹੈ।

ਸੈਮੀਨਾਰ ਦੇ ਦੂਸਰੇ ਬੁਲਾਰੇ ਸ੍ਰੀ ਰਾਜਪਾਲ ਸਿੰਘ ਕੋਟਕਪੂਰਾ ਨੇ "ਅਧੁਨਿਕ ਵਿਗਿਆਨਕ ਖੋਜਾਂ ਅਤੇ ਇਨ੍ਹਾਂ ਦਾ ਮਨੁੱਖੀ ਜੀਵਨ ਤੇ ਪ੍ਰਭਾਵ" ਵਿਸ਼ੇ ਉਤੇ ਬੋਲਦਿਆਂ ਵਿਸਥਾਰ ਨਾਲ ਵਿਗਿਆਨ ਦੇ ਵੱਖ ਵੱਖ ਖੇਤਰਾਂ ਵਿੱਚ ਅੱਜ ਤੱਕ ਹੋਈ ਖੋਜ ਸਬੰਧੀ ਜਾਣਕਾਰੀ ਪ੍ਰਦਾਨ ਕੀਤੀ। ਵੱਡੀ ਗਿਣਤੀ 'ਚ ਹਾਜ਼ਰ ਦਰਸ਼ਕਾਂ ਨੇ ਮਨੁੱਖੀ ਜੀਨਜ਼ ਦੀ ਖੋਜ ਪੜਤਾਲ ਅਤੇ ਕਲੋਨਿੰਗ ਵਿਧੀ ਸਬੰਧੀ ਮਹੱਤਵਪੂਰਨ ਸਵਾਲ ਸਾਂਝੇ ਕੀਤੇ ਗਏ ਜਿੰਨਾਂ ਦੇ ਬਹੁਤ ਹੀ ਤਸੱਲੀਬਖਸ਼ ਜਵਾਬ ਸ੍ਰੀ ਰਾਜਪਾਲ ਵੱਲੋਂ ਦਿੱਤੇ ਗਏ।

ਉਕਤ ਬਹੁਪੱਖੀ ਜਾਣਕਾਰੀ ਸਾਂਝੀ ਕਰਨ ਤੋਂ ਇਲਾਵਾ ਇਸ ਸੈਮੀਨਾਰ ਦਾ ਮੰਤਵ ਸਰੋਤਿਆਂ ਵਿੱਚ ਖ਼ੂਨਦਾਨ, ਅੱਖਾਂ ਦਾਨ ਅਤੇ ਸਰੀਰ ਦਾਨ ਕਰਨ ਸਬੰਧੀ ਜਾਣਕਾਰੀ ਅਤੇ ਪ੍ਰੇਰਨਾ ਪੈਦਾ ਕਰਨਾ ਵੀ ਸੀ। ਇਸ ਮੰਤਵ ਲਈ ਮਨੁੱਖਤਾ ਦੇ ਭਲੇ ਹਿਤ ਉਕਤ ਅੰਗਾਂ ਦੇ ਦਾਨ ਕਰਨ ਸਬੰਧੀ ਵਿਵਹਾਰਕ ਅਤੇ ਤਕਨੀਕੀ ਜਾਣਕਾਰੀ ਸ੍ਰੀ ਬਲਦੇਵ ਸਿੰਘ, ਜੋਨ ਸਕੱਤਰ, ਅਤੇ ਡਾ:ਯਾਦਵਿੰਦਰ ਸਿੰਘ, ਪ੍ਰਧਾਨ ਇਕਾਈ ਮੌੜ ਮੰਡੀ, ਨੇ ਵਿਸਥਾਰ ਨਾਲ ਦਿੱਤੀ। ਇਸ ਮੌਕੇ 'ਤੇ ਬਹੁਤ ਸਾਰੇ ਅੱਖਾਂ ਦਾਨ ਅਤੇ ਸਰੀਰ ਦਾਨ ਕਰਨ ਵਾਲੇ ਮਹਾਂਦਾਨੀਆਂ ਨੇ ਆਪਣੇ ਪ੍ਰਣ ਪੱਤਰ ਅਤੇ ਵਸੀਅਤਾਂ ਕ੍ਰਮਵਾਰ ਆਈ ਕੇਅਰ ਸੁਸਾਇਟੀ, ਮੌੜ ਮੰਡੀ ਅਤੇ ਪੀ.ਜੀ.ਆਈ. ਚੰਡੀਗੜ੍ਹ ਦੇ ਹੱਕ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਨੂੰ ਸੌਂਪੀਆਂ। ਇਸ ਮੌਕੇ ਸੁਸਾਇਟੀ ਵੱਲੋਂ ਇੱਕ ਐਮਰਜੈਂਸੀ ਬਲੱਡ ਡੋਨਰ ਸੁਸਾਇਟੀ ਦੀ ਸਥਾਪਨਾ ਹਿਤ ਮੌਕੇ 'ਤੇ ਹੀ ਬਲੱਡ ਗਰੁੱਪ ਚੈਕ ਕਰਕੇ ਖ਼ੂਨਦਾਨੀਆਂ ਦੀ ਰਜਿਸਟਰੇਸ਼ਨ ਕੀਤੀ ਗਈ।

ਸੈਮੀਨਾਰ ਦੇ ਸਰੋਤਿਆਂ ਨੂੰ ਲੈਕਚਰਾਂ ਦੀ ਲਗਾਤਾਰਤਾ ਦੇ ਅਕਾਊਪੁਣੇ ਤੋਂ ਬਚਾਉਣ ਲਈ ਅਤੇ ਮਹੌਲ ਤਾਜ਼ਾ ਕਰਨ ਲਈ ਸਮੇਂ ਸਮੇਂ ਤੇ ਰਾਮ ਸਿੰਘ ਨਿਰਮਾਣ, ਹਰਦੀਪ ਮਹਿਣਾ ਅਤੇ ਕੁਲਵੰਤ ਸਿੰਘ ਰਾਹੀਂ ਸਮਾਜਿਕ, ਧਾਰਮਿਕ ਅਤੇ ਰਾਜਨੀਤਿਕ ਵਿਅੰਗ ਕਰਦੇ ਗੀਤ ਪੇਸ਼ ਕੀਤੇ ਗਏ। ਸੁਸਾਇਟੀ ਦੇ ਮੁੱਖ ਦਫਤਰ ਸਕੱਤਰ ਸ੍ਰੀ ਹੇਮਰਾਜ ਸਟੈਨੋ ਨੇ ਸੈਮੀਨਾਰ ਦੇ ਵਿਚਾਰਾਂ ਦਾ ਤਰਕਸੰਗਤ ਵਿਸ਼ਲੇਸ਼ਣ ਕੀਤਾ। ਅੰਤ ਵਿੱਚ ਇਕਾਈ ਪ੍ਰਧਾਨ ਸ੍ਰੀ ਬਲਬੀਰ ਸਿੰਘ ਜੀ ਨੇ ਬੁਲਾਰਿਆਂ ਅਤੇ ਸਰੋਤਿਆਂ ਦਾ ਧੰਨਵਾਦ ਕਰਦਿਆਂ ਭਵਿੱਖ ਵਿੱਚ ਵੀ ਅਜਿਹੇ ਸੈਮੀਨਾਰ ਕਰਵਾਉਣ ਦਾ ਵਾਅਦਾ ਕੀਤਾ। .... ਰਾਮ ਸਿੰਘ ਨਿਰਮਾਣ।

**ਤਰਕਸ਼ੀਲਾਂ ਦੇ ਸਹਿਯੋਗ ਨਾਲ ਮਰੀਜ਼ ਦੀ ਜਾਨ ਬਚੀ:**

ਸਮਾਜ ਵਿੱਚ ਤਰਕਸ਼ੀਲਾਂ ਬਾਰੇ ਇਹ ਧਾਰਨਾ ਪਾਈ ਜਾਂਦੀ ਹੈ ਕਿ ਇਹ ਕੇਵਲ ਧਰਮ ਵਿਰੋਧੀ ਹੀ ਹਨ ਪਰ ਅਜਿਹਾ ਨਹੀਂ ਹੈ। ਅਜਿਹੀ ਹੀ ਇੱਕ ਘਟਨਾ ਨੇ ਸਿੱਧ ਕਰ ਦਿੱਤਾ। ਹੋਇਆ ਇੰਝ ਕਿ ਪਿੰਡ ਸਾਮਨਗਰ, ਜ਼ਿਲ੍ਹਾ ਅੰਮ੍ਰਿਤਸਰ ਦੇ ਵਾਸੀ ਮਾ: ਗੁਰਸ਼ਰਨ ਸਿੰਘ ਦੀ ਪਤਨੀ ਦੇ ਦੋਵੇਂ ਗੁਰਦੇ ਫੇਲ੍ਹ ਹੋ ਗਏ। ਮਰੀਜ਼ ਦੇ ਗੁਰਦੇ ਬਦਲਣ ਲਈ ਅਪਰੇਸ਼ਨ ਲਈ ਕਾਫੀ ਖ਼ੂਨ ਦੀ ਜ਼ਰੂਰਤ ਸੀ। ਇਸ ਦਾ ਜਦੋਂ ਤਰਕਸ਼ੀਲ ਸੁਸਾਇਟੀ ਦੀ ਕੱਥੂਨੰਗਲ ਇਕਾਈ ਨੂੰ ਪਤਾ ਲੱਗਾ ਤਾਂ ਸਮੂਹ ਮੈਂਬਰਾਂ ਨੇ ਖ਼ੂਨ ਦੇਣ ਦੀ ਪੇਸ਼ਕਸ਼ ਕੀਤੀ, ਪਰ ਕੇਵਲ ਦੋ ਜਣਿਆਂ ਦਾ (ਇਕਾਈ ਦੇ ਪ੍ਰਧਾਨ ਮਾ: ਬਾਵਾ ਸਿੰਘ ਤੇ ਸਰਗਰਮ ਮੈਂਬਰ ਗੁਰਮੁਖ ਸਿੰਘ ਗੋਲਡੀ ਦਾ) ਹੀ ਖ਼ੂਨ ਮੈਚ ਕੀਤਾ ਅਤੇ ਉਨ੍ਹਾਂ ਨੇ ਖ਼ੂਨ ਦਿੱਤਾ, ਜਿਸਦੇ ਸਿੱਟੇ ਵਜੋਂ ਮਰੀਜ਼ ਦਾ ਅਪਰੇਸ਼ਨ ਸਫਲ ਰਿਹਾ। ਵਰਨਣਯੋਗ ਹੈ ਤਰਕਸ਼ੀਲਾਂ ਦੀ ਇਸ ਇਕਾਈ ਵੱਲੋਂ ਹਰ ਵਰਗ ਲਈ ਹਰ ਸਮੇਂ ਖ਼ੂਨ ਦੇਣ ਲਈ ਐਲਾਨ ਕੀਤਾ ਹੋਇਆ ਹੈ।

# ਤੁਹਾਡੇ ਹੁੰਗਾਰੇ.....................

ਜੁਲਾਈ ਅਗਸਤ ਅੰਕ ਦਾ ਮੁੱਖ ਪੰਨਾ ਪ੍ਰਭਾਵਸ਼ਾਲੀ ਸੀ। ਮੁਲਾਕਾਤ ਵਾਲੇ ਕਾਲਮ ਵਿੱਚ ਡਾ.ਨਵਤੇਜ ਸਿੰਘ ਜੀ ਦੇ ਵਿਚਾਰ ਬਹੁਤ ਪਸੰਦ ਆਏ। ਉਨ੍ਹਾਂ ਦੇ ਇਸ ਕਥਨ ਕਿ 'ਹਨੇਰੇ ਨੂੰ ਕੋਸਣ ਦੀ ਬਜਾਏ ਦੀਵਾ ਜਗਾਉਣਾ' ਸਾਨੂੰ ਸਭਨੂੰ ਅਮਲ ਵਿੱਚ ਲਿਆਉਣਾ ਚਾਹੀਦਾ ਹੈ। ਸੰਪਾਦਕੀ ਸਮੇਂ ਦੇ ਹਾਣ ਦੀ ਸੀ। ਪਿਛਲੇ ਦੋ ਅੰਕਾਂ ਤੋਂ ਮੈਗਜ਼ੀਨ ਵਿੱਚ ਪਰੂਫ ਰੀਡਿੰਗ ਦੀਆਂ ਗਲਤੀਆਂ ਕਾਫੀ ਰੜਕ ਰਹੀਆਂ ਹਨ। 'ਮਾਨਸਿਕ ਰੋਗ ਤੇ ਹੋਮੀਓਪੈਥੀ' ਵਾਲੇ ਲੇਖ ਵਿੱਚ ਪਾਠਕਾਂ ਲਈ ਹਾਸਲ ਕਰਨ ਨੂੰ ਕੁੱਝ ਨਹੀਂ ਸੀ। ਸ੍ਰੀ ਹੇਮਰਾਜ ਸਟੈਨੋ ਦੁਆਰਾ ਅਨੁਵਾਦਿਤ ਲੇਖ ਛਾਪਣੇ ਸੰਪਾਦਕੀ ਬੋਰਡ ਦੀ ਕੋਈ ਮਜ਼ਬੂਰੀ ਜਾਪਦੀ ਹੈ। ਮੈਗਜ਼ੀਨ ਨੂੰ ਵਧੇਰੇ ਪਾਠਕਾਂ ਤੱਕ ਪਹੁੰਚਾਉਣ ਲਈ ਮੈਟਰ ਸੌਖਾ ਕਰਨ ਦੀ ਲੋੜ ਹੈ।

**.......ਰੁਪਿੰਦਰ ਰਮਨ, ਧਰੌੜ (ਲੁਧਿਆਣਾ)**

ਇਸ ਅੰਕ ਦਾ ਸਾਰਾ ਮੈਟਰ ਸਲਾਹੁਣਯੋਗ ਸੀ। ਸਮੁੰਦਰ ਬਾਰੇ ਲੇਖ ਦਾ ਦੂਸਰਾ ਭਾਗ ਤੇ ਸੁਪਨਿਆਂ ਬਾਰੇ ਡਾ.ਹਰਚੰਦ ਸਿੰਘ ਸਰਹਿੰਦੀ ਦਾ ਲੇਖ ਉੱਚ ਕੋਟੀ ਦੀਆਂ ਰਚਨਾਵਾਂ ਸਨ। ਮੈਗਜ਼ੀਨ ਵਿੱਚ ਪੁਰਾਣੀ ਰੌਚਿਕਤਾ ਨਹੀਂ ਰਹੀ। ਇਸ ਪੱਖ ਵੱਲ ਧਿਆਨ ਦੇਣ ਦੀ ਲੋੜ ਹੈ। **.......ਰਾਜੇਸ਼ ਕੁਮਾਰ, ਰਾਮਪੁਰਾ ਫੂਲ (ਬਠਿੰਡਾ)**

ਤਰਕਸ਼ੀਲ ਮੈਗਜ਼ੀਨ ਨੇ ਭਾਵੇਂ ਲੋਕਾਂ ਵਿੱਚ ਚੰਗੀ ਥਾਂ ਬਣਾ ਲਈ ਹੈ ਪਰ ਇਸ ਵਿੱਚ ਛਪਣ ਵਾਲਾ ਮੈਟਰ ਆਮ ਪਾਠਕਾਂ ਦੀ ਪਹੁੰਚ ਤੋਂ ਬਾਹਰ ਹੁੰਦਾ ਹੈ। ਮਿੰਨੀ ਕਹਾਣੀਆਂ ਤੇ ਕੇਸ ਰਪੋਰਟਾਂ ਵਾਲੇ ਦਿਲਚੱਸਪ ਮੈਟਰ ਦੀ ਘਾਟ ਰੜਕਦੀ ਹੈ। ਸਰਗਰਮੀਆਂ ਵਿੱਚ ਸਾਰੇ ਖੇਤਰਾਂ ਨੂੰ ਪਹਿਲ ਦੇਣ ਦੀ ਲੋੜ ਹੈ।

**.....ਜਗਤਾਰ, ਸਾਹੋਵਾਲ (ਹੁਸ਼ਿਆਰਪੁਰ)**

ਆਲੋਚਕਾਂ ਦੀਆਂ ਚਿੱਠੀਆਂ ਨੂੰ ਪਹਿਲ ਦੇ ਆਧਾਰ 'ਤੇ ਛਾਪਿਆ ਕਰੋ। ਮੈਗਜ਼ੀਨ ਵਿੱਚ ਪਰੂਫ ਰੀਡਿੰਗ ਦੀਆਂ ਗਲਤੀਆਂ ਨਹੀਂ ਹੋਣੀਆਂ ਚਾਹੀਦੀਆਂ। ਅਨੁਵਾਦਿਤ ਰਚਨਾਵਾਂ ਘੱਟ ਕਰੋ। ਬੱਚਿਆਂ ਬਾਰੇ ਮੈਟਰ ਜ਼ਰੂਰ ਦਿਆ ਕਰੋ।

**.......ਹਰਬਿੰਦਰ ਭਲਵਾਨ,ਤਰਖਾਣਵਾਲਾ (ਮਲੋਟ)**

ਜੁਲਾਈ ਅਗਸਤ ਅੰਕ ਵਿੱਚ ਸੰਪਾਦਕੀ ਪਸੰਦ ਆਈ। ਪੁਨਰ ਜਨਮ ਸਬੰਧੀ ਲੇਖ ਸਲਾਹੁਣਯੋਗ ਸੀ। ਮੈਗਜ਼ੀਨ ਵਿੱਚ ਮਿੰਨੀ ਕਹਾਣੀਆਂ ਤੇ ਕਾਵਿ ਵਿਅੰਗ ਰਚਨਾਵਾਂ ਦੀ ਘਾਟ ਰੜਕਦੀ ਹੈ ਖਬਰ ਹੈ ਕਿ ਕਾਲਮ ਨੂੰ ਹੋਰ ਵਿਸਥਾਰ ਦਿੱਤਾ ਜਾਵੇ।

**....ਜਸਪ੍ਰੀਤ, ਗੁਰਦਿਆਲ ਤੇ ਹਰਵਿੰਦਰ ਪੇਪਰ ਮਿਲ ਅਹਿਮਦਗੜ (ਸੰਗਰੂਰ)।**

ਜੁਲਾਈ ਅਗਸਤ ਅੰਕ ਦੀ ਸੰਪਾਦਕੀ ਪ੍ਰਭਾਵਸ਼ਾਲੀ ਸੀ। ਫਿਲਾਸਫੀ ਦਾ ਲੇਖ 'ਅਸੀਂ ਕਿਉਂ ਨਹੀਂ ਮੰਨਦੇ ਕਿ ਰੱਬ ਹੈ?' ਕਾਫੀ ਅਸਰਅੰਦਾਜ਼ ਰਿਹਾ। ਡਾ.ਸਰਹਿੰਦੀ ਦਾ ਲੇਖ 'ਸੁਪਨੇ ਕਿਉਂ ਆਉਂਦੇ ਹਨ' ਰੌਚਿਕ ਤੇ ਜਾਣਕਾਰੀ ਭਰਪੂਰ ਸੀ। ਬੁਢਾਪਾ ਰੋਕਣ ਬਾਰੇ ਲੇਖ ਵੀ ਪਸੰਦ ਆਇਆ। ਜਗਦੀਸ਼ ਬਹਾਦਰਪੁਰੀ ਦੀ ਰਚਨਾ ਮਨ ਨੂੰ ਭਾ ਗਈ।

**......ਪਰਮਜੀਤ ਕੌਰ ਸ਼ਰਮਾ, ਕਾਲਾਂਵਾਲੀ (ਸਿਰਸਾ)**

ਇਸ ਅੰਕ ਵਿੱਚ ਸੰਪਾਦਕੀ ਬਹੁਤ ਪਸੰਦ ਆਈ। ਡਾ.ਨਵਤੇਜ ਸਿੰਘ ਐਮ.ਡੀ. ਨਾਲ ਮੁਲਾਕਾਤ ਪ੍ਰਭਾਵਸ਼ਾਲੀ ਰਹੀ। ਮੈਗਜ਼ੀਨ ਥੋੜਾ ਜਿਹਾ ਹਿੱਸਾ ਅਕਾਊ ਜਰੂਰ ਸਾਬਤ ਹੋਇਆ ਫਿਰ ਵੀ ਇਹ ਅੰਕ ਪੜ੍ਹਕੇ ਕਈ ਵਿਸ਼ਿਆਂ ਬਾਰੇ ਭਰਵੀਂ ਜਾਣਕਾਰੀ ਮਿਲੀ। ਜਗਦੀਸ਼ ਬਹਾਦਰਪੁਰੀ ਦੀ ਰਚਨਾ 'ਤਰਕਸ਼ੀਲਤਾ ਚਾਨਣ ਹੈ' ਖੂਬ ਰਹੀ। ਮੈਗਜ਼ੀਨ ਦੀ ਦਿੱਖ ਦਿਲਖਿੱਚਵੀਂ ਸੀ। ਡਾ.ਅਨੂਪ ਸਿੰਘ ਦਾ ਲੇਖ 'ਕੀ ਭਾਰਤ ਵਿੱਚ ਪ੍ਰਤਿ ਵਿਅਕਤੀ ਅਨਾਜ ਫਾਲਤੂ ਹੈ?' ਤਰਕਸ਼ੀਲ ਦੇ ਪਾਠਕਾਂ ਲਈ ਚੰਗਾ ਤੋਹਫਾ ਸਾਬਤ ਹੋਇਆ।

**.......ਜਰਨੈਲ ਸਿੰਘ ਖਹਿਰਾ, ਨੱਲ੍ਹ (ਜਲੰਧਰ)**

ਜੁਲਾਈ ਅਗਸਤ ਅੰਕ ਦਾ ਸਮੁੱਚਾ ਮੈਟਰ ਪਸੰਦ ਆਇਆ। ਡਾ.ਹਰਚੰਦ ਸਿੰਘ ਸਰਹਿੰਦੀ ਦਾ ਲੇਖ ਸੁਪਨਿਆਂ ਬਾਰੇ ਰੌਚਿਕ ਜਾਣਕਾਰੀ ਦਿੰਦਾ ਸੀ। ਮੈਗਜ਼ੀਨ ਵਿੱਚ ਅਜਿਹੇ ਲੇਖ ਲਗਾਤਾਰ ਦਿਆ ਕਰੋ। ਮੈਗਜ਼ੀਨ ਨੂੰ ਹੋਰ ਰੌਚਿਕ ਬਣਾਉਣ ਦੀ ਲੋੜ ਹੈ।

**......ਰਜਿੰਦਰ ਕੌਰ, ਸਤਵਿੰਦਰ ਮਾਨ, ਸਰਦੂਲਗੜ੍ਹ(ਮਾਨਸਾ)**

ਬਹੁਤ ਵਾਰ ਦੀ ਤਰ੍ਹਾਂ ਤਰਕਸ਼ੀਲ ਦਾ ਜੁਲਾਈ ਅਗਸਤ ਅੰਕ ਵੀ ਪਸੰਦ ਆਇਆ। ਸੰਪਾਦਕੀ ਇੱਕ ਸਫੇ ਵਿੱਚ ਹੀ ਅਨੇਕਾਂ ਸਫਿਆਂ ਦਾ ਕੰਮ ਕਰਕੇ ਸੋਚਣ, ਸਮਝਣ ਤੇ ਕੁੱਝ ਚੰਗਾ ਕਰਨ ਲਈ ਪ੍ਰੇਰ ਗਈ। ਮੁਲਾਕਾਤ ਵਿੱਚ ਡਾ. ਨਵਤੇਜ ਸਿੰਘ ਦੀਆਂ ਸਾਫ ਤੇ ਸਪਸ਼ਟ ਗੱਲਾਂ ਚੰਗੀਆਂ ਲੱਗੀਆਂ। ਡਾ.ਸਰਹਿੰਦੀ ਦਾ ਸੁਪਨਿਆਂ ਸਬੰਧੀ ਲੇਖ ਹਰ ਪੱਖੋਂ ਭਰਪੂਰ ਸੀ। 'ਤਰਕਸ਼ੀਲ ਲਹਿਰ ਨਾਲ ਹੱਡੀਂ ਹੰਢਾਏ ਪਲਾਂ ਦੀ ਦਾਸਤਾਨ' ਕਾਲਮ ਤੋਂ ਨਵੇਂ ਪਾਠਕ ਮੈਂਬਰਾਂ ਨੂੰ ਕਾਫੀ ਕੁੱਝ ਸਿੱਖਣ ਨੂੰ ਮਿਲਦਾ ਹੈ। ਮਿੰਨੀ ਕਹਾਣੀਆਂ, ਕਵਿਤਾਵਾਂ ਆਦਿ ਮੈਟਰ ਨੂੰ ਵੀ ਭਰਵਾਂ ਸਥਾਨ ਦਿਆ ਕਰੋ।

**.......ਕਮਲਜੀਤ ਕੌਰ, ਜਗਦੇਵ, ਮਕਸੂਦੜਾ (ਲੁਧਿਆਣਾ)**



ਇਸ ਅੰਕ ਵਿੱਚ ਡਾ.ਨਵਤੇਜ ਸਿੰਘ ਜੀ ਨਾਲ ਮੁਲਾਕਾਤ ਪੜ੍ਹਕੇ ਬੜਾ ਆਨੰਦ ਆਇਆ। ਆਪਣੇ ਜੀਵਨ ਵਿੱਚ ਸੰਘਰਸ਼ ਕਰਕੇ ਲੋਕ ਸੇਵਾ ਦੇ ਜ਼ਜ਼ਬੇ ਨਾਲ ਭਰਪੂਰ ਡਾ.ਨਵਤੇਜ ਪ੍ਰਸੰਸਾ ਦੇ ਹੱਕਦਾਰ ਹਨ। ਇਸਤੋਂ ਇਲਾਵਾ ਸਮਚੁੱਾ ਮੈਟਰ ਸਲਾਹੁਣਯੋਗ ਸੀ। ਸ਼ੰਕਾ ਨਵਿਰਤੀ ਕਾਲਮ ਰੌਚਿਕ ਤੇ ਜਾਣਕਾਰੀ ਭਰਪੂਰ ਹੁੰਦਾ ਹੈ। ਇਸਦੇ ਪੰਨੇ ਵਧਾਉਣ ਦੀ ਲੋੜ ਹੈ।

**......ਜਤਿੰਦਰ ਭਾਰਤੀ, ਗੋਨਿਆਣਾ ਰੋਡ, ਮੁਕਤਸਰ**

ਇਸ ਅੰਕ ਵਿੱਚ ਜੋਤਿਸ਼ ਸਬੰਧੀ ਲੇਖ, ਨਾਸਤਿਕਤਾ ਦੀ ਲੋੜ, ਸੁਪਨਿਆਂ ਸਬੰਧੀ ਡਾ.ਸਰਹਿੰਦੀ ਦਾ ਲੇਖ ਆਦਿ ਰਚਨਾਵਾਂ ਪਸੰਦ ਆਈਆਂ। ਬਹਾਦਰਪੁਰੀ ਦੀ ਰਚਨਾ 'ਤਰਕਸ਼ੀਲਤਾ ਚਾਨਣ ਹੈ' ਪ੍ਰਭਾਵਸ਼ਾਲੀ ਰਹੀ। ਸਾਰਾ ਮੈਟਰ ਹੀ ਗਿਆਨ ਭਰਪੂਰ ਸੀ। ਮੈਗਜ਼ੀਨ ਦਾ ਦੋ ਮਹੀਨੇ ਇੰਤਜ਼ਾਰ ਕਰਨਾ ਔਖਾ ਹੈ।

**........ਗੁਰਮੇਲ ਸਿੰਘ ਸਟੈਨੋ, ਜਸਵਿੰਦਰ ਕੌਰ, ਬਠਿੰਡਾ।**

ਜੁਲਾਈ ਅਗਸਤ ਅੰਕ ਦੇ ਟਾਈਟਲ ਪੇਜ਼ ਨੇ ਮਨ ਮੋਹ ਲਿਆ। ਡਾ. ਨਵਤੇਜ ਸਿੰਘ ਨਾਲ ਮੁਲਾਕਾਤ ਉੱਚ ਪਾਏ ਦੀ ਸੀ। ਫਿਲਾਸਫੀ ਵਾਲਾ ਲੇਖ ਕਮਾਲ ਦਾ ਸੀ। ਸੁਪਨਿਆਂ ਸਬੰਧੀ ਡਾ.ਸਰਹਿੰਦੀ ਦਾ ਲੇਖ ਤੇ ਕੇਸ ਰਿਪੋਰਟ ਦਿਲਚਸਪ ਤੇ ਜਾਣਕਾਰੀ ਭਰਪੂਰ ਸਨ।

**.......ਜਗਸੀਰ ਸਿੰਘ, ਬੱਬਲ ਗਰਗ, ਜਰਨੈਲ ਨਧੋਈਆ, ਸਿੰਘਪੁਰਾ (ਸਿਰਸਾ)।**

ਇਸ ਅੰਕ ਵਿੱਚ ਪੁਨਰ ਜਨਮ, ਦੇਵ ਦਾਸੀਆਂ, ਸੁਪਨਿਆਂ ਬਾਰੇ, ਕੀ ਬੁਢਾਪਾ ਰੋਕਿਆ ਜਾ ਸਕਦਾ ਹੈ, ਪਿੰਡ ਦੀ ਸੱਥ 'ਚੋਂ ਆਦਿ ਰਚਨਾਵਾਂ ਬਹੁਤ ਪਸੰਦ ਆਈਆਂ। ਡਾ. ਨਵਤੇਜ ਸਿੰਘ ਨਾਲ ਮੁਲਾਕਾਤ ਪਾਠਕਾਂ ਨੂੰ ਸਹੀ ਸੇਧ ਦਿੰਦੀ ਸੀ।

**......ਰਮਨ ਕੁਮਾਰ, ਦਸਮੇਸ਼ ਨਗਰ, ਮੁਕਤਸਰ।**

ਜੁਲਾਈ ਅਗਸਤ ਅੰਕ ਸਲਾਹੁਣਯੋਗ ਸੀ। ਸੰਪਾਦਕੀ ਪੜ੍ਹਕੇ ਯੂ.ਜੀ.ਸੀ. ਦੇ ਮੰਦਭਾਗੇ ਫੈਸਲੇ ਬਾਰੇ ਪਤਾ ਲੱਗਿਆ। ਡਾ. ਨਵਤੇਜ ਸਿੰਘ ਦੀ ਜਿੰਦਗੀ ਸਬੰਧੀ ਜਾਣਕੇ ਹੌਂਸਲਾ ਵਧਿਆ। ਸੁਪਨੇ ਕਿਓਂ ਆਉਂਦੇ ਹਨ?, ਮਾਨਸਿਕ ਰੋਗ ਤੇ ਹੋਮਿਓਪੈਥੀ ਅਤੇ ਨਾਸਤਿਕਤਾ ਦੀ ਲੋੜ ਲੇਖ ਵਿਸ਼ੇਸ਼ ਤੌਰ 'ਤੇ ਪ੍ਰਭਾਵਿਤ ਕਰਦੇ ਸਨ। ਪਿੰਡ ਦੀ ਸੱਥ ਵਾਲੇ ਢਾਈ ਪੰਨੇ ਖਰਾਬ ਗਏ। ਮੈਗਜ਼ੀਨ 'ਚ ਇਕ ਵਿਗਿਆਨੀ ਦੀ ਜੀਵਨੀ ਲਾਇਆ ਕਰੋ।

**......ਮਾਲਵਿੰਦਰ ਸਿੰਘ, ਤਿਓਣਾ ਪੁਜਾਰੀਆਂ (ਬਠਿੰਡਾ)**

ਜੁਲਾਈ ਅਗਸਤ ਦਾ ਤਰਕਸ਼ੀਲ ਅੰਕ ਬਹੁਤ ਵਧੀਆ ਲੱਗਾ। ਸਮੁੱਚਾ ਅੰਕ ਰੌਚਿਕ ਤੇ ਜਾਣਕਾਰੀ ਭਰਪੂਰ ਸੀ। ਡਾ.ਹਰਚੰਦ ਸਿੰਘ ਸਰਹਿੰਦੀ ਦੇ ਲੇਖ ਬਹੁਤ ਚੰਗੇ ਹੁੰਦੇ ਹਨ। ਸੁਪਨਿਆਂ ਬਾਰੇ ਉਨ੍ਹਾਂ ਦਾ ਲੇਖ ਪੜ੍ਹਕੇ ਬਹੁਤ ਜਾਣਕਾਰੀ ਹਾਸਲ ਹੋਈ। ਪੁਨਰ ਜਨਮ ਤੇ ਸਿਹਤ ਵਿਗਿਆਨ ਦੇ ਲੇਖ ਵੀ ਪਸੰਦ ਆਏ। ਡਾ.ਕਾਵੂਰ ਬਾਰੇ ਖੋਜ ਭਰਪੂਰ ਲੇਖ ਤੇ ਦਲਬੀਰ ਸਿੰਘ ਜੀ ਦੇ ਲੇਖ ਵੀ ਦਿਆ ਕਰੋ।

**........ਸਿਮਨਪ੍ਰੀਤ ਕੌਰ, ਹਰਮਨਜੀਤ ਸਿੰਘ, ਹਰਮੀਤ ਸਿੰਘ, ਸਤਵਿੰਦਰ ਕੌਰ, ਗੁਰਪ੍ਰੀਤ ਕੌਰ, ਸੰਗੀਤਾ ਤੇ ਬਲਜੀਤ ਕੌਰ, ਕਲਾਸ +2, ਸਰਦੂਲਗੜ੍ਹ ( ਮਾਨਸਾ)**

ਇਸ ਅੰਕ ਵਿੱਚ ਸੰਪਾਦਕੀ, ਜੋਤਿਸ਼ ਇੱਕ ਚਾਲਬਾਜ਼ੀ ਹੈ, ਪੁਨਰ ਜਨਮ ਇੱਕ ਬੇਹੂਦਾ ਵਹਿਮ ਬਹੁਤ ਪਸੰਦ ਆਏ। ਮੈਗਜ਼ੀਨ ਨੂੰ ਹੋਰ ਰੌਚਿਕ ਬਣਾਉਣ ਲਈ ਆਮ ਪਾਠਕਾਂ ਦੀ ਪੱਧਰ ਦਾ ਜ਼ਿਆਦਾ ਮੈਟਰ ਦਿਆ ਕਰੋ। ਲੰਬੇ ਲੇਖਾਂ ਵਿੱਚ ਸਿੱਖਣ ਲਈ ਤਾਂ ਕਾਫੀ ਕੁੱਝ ਹੁੰਦਾ ਹੈ ਪਰ ਆਮ ਪਾਠਕਾਂ ਲਈ ਅਕਾਊ ਹੁੰਦੇ ਹਨ। ਮਿੰਨੀ ਕਹਾਣੀਆਂ ਤੇ ਕਾਵਿ ਵਿਅੰਗਾਂ ਦੀ ਘਾਟ ਰੜਕਦੀ ਹੈ। ਪਰੂਫ ਰੀਡਿੰਗ ਦੀਆਂ ਗਲਤੀਆਂ ਸੁਧਾਰੋ।

**......ਰਣਜੀਤ, ਜਤਿੰਦਰ, ਸਿਕੰਦਰ, ਜਗਜੀਤ ਤੇ ਸਵਰਨ, ਝਨੇਰ (ਸੰਗਰੂਰ)।**

**(ਸਫਾ 10 ਦੀ ਬਾਕੀ)**

ਪੁਲਿੰਗ ਦੇਵਤੇ ਨਾਲ ਆਪਣੇ ਇੰਨ੍ਹਾਂ ਸਬੰਧਾਂ ਦੇ ਵਿਦਮਾਨ ਹੋਣ ਦਾ ਅਸਿੱਧਾ ਅਤੇ ਪ੍ਰਵਾਨ-ਹੋਣ-ਯੋਗ ਪ੍ਰਗਟਾਵਾ ਭਾਲ ਲਿਆ।

ਅਜਿਹੀ ਹੀ ਮਨੋਵਿਗਿਆਨਕ ਵਿਆਖਿਆ ਕਿਸੇ ਜਣੇ ਦੇ ਅਥਾਹ ਸ਼ਾਂਤੀ ਅਤੇ ਅਕਹਿ ਅਨੰਦ ਲਈ ਸਰਵ-ਸੰਮਿਲਤ ਅੰਦਰ ਆਪਣਾ ਵਿਅਕਤੀਤਵ ਖੁਆ ਲੈਣ ਵਾਲੇ ਬ੍ਰਹਮਾ ਬਾਰੇ ਰਹੱਸੀ ਅਨੁਭਵ ਸਬੰਧੀ ਦਿੱਤੀ ਜਾ ਸਕਦੀ ਹੈ। ਅਸੀਂ ਦੇਖਦੇ ਹਾਂ ਕਿ ਅਜਿਹੇ ਅਨੁਭਵ ਦਾ ਮੁਢਲਾ ਨਮੂਨਾ ਇੱਕ ਬਾਲਕ ਦੇ ਅਨੁਭਵ 'ਚ ਦੇਖਿਆ ਜਾ ਸਕਦਾ ਹੈ ਜਿਸਨੇ ਆਪਣੇ-ਆਪ ਬਾਰੇ ਅਤੇ ਬਾਹਰੀ ਦੁਨੀਆਂ 'ਚ ਵਖਰੇਵਾਂ ਨਹੀਂ ਕੀਤਾ ਹੈ, ਇਸ ਲਈ ਜਿਸਦਾ ਅਨੁਭਵ ਬਿਨਾਂ ਵਿਤਕਰੇ ਵਾਲਾ ਅਹਿਸਾਸ ਦਾ ਸਮੁੰਦਰ ਹੈ। ਰਹੱਸੀ ਅਨੁਭਵ ਦੇ ਅਰਥ ਦਬਾਏ ਹੋਏ ਮੁਢਲੇ ਬਾਲਕੀ ਅਨੁਭਵ ਵਜੋਂ ਲਏ ਜਾਣੇ ਚਾਹੀਦੇ ਹਨ।

ਰੱਬ "ਸਵਰਗ ਦਾ ਸਾਡਾ ਪਿਤਾ" ਵਾਲੇ ਰਹੱਸੀ ਅਨੁਭਵ ਦਾ ਮਤਲਬ ਫਰਾਈਡ ਰਾਹੀਂ ਬੱਚੇ ਦੇ ਆਪਣੇ ਪਿਤਾ ਦੇ ਸਬੰਧ 'ਚ ਅਨੁਭਵ ਵੱਲ ਪਿਛਲ ਮੋੜੇ ਵਾਲੀ ਪਿਤਰੀ ਭਾਵਨਾ ਵਜੋਂ ਪੇਸ਼ ਕੀਤਾ ਗਿਆ ਹੈ।

ਰੱਬ ਬਾਰੇ ਧਾਰਮਿਕ ਜਾਂ ਰਹੱਸੀ ਅਨੁਭਵ ਦੇ ਅੰਤਰਮੁਖੀ ਹੋਣ ਦੀ ਵਿਗਿਆਨਕ ਵਿਆਖਿਆ, ਜਿਹੜੀ ਕਿਸੇ ਅਲੌਕਿਕ ਹਕੀਕਤ ਦੀ ਅੰਤਰਦ੍ਰਿਸ਼ਟੀ ਨਹੀਂ ਦਿੰਦੀ, ਪਰਵਾਨ ਕਰਨ ਯੋਗ ਹੈ ਕਿਉਂਜੋ ਨਾ ਤਾਂ ਤਰਕਪੂਰਣ ਦਲੀਲਾਂ ਅਤੇ ਨਾਂਹੀ ਦੇਹੀ ਵਜੂਦਾਂ ਦਾ ਸੰਸਾਰ ਜਿਸਨੂੰ ਵਿਗਿਆਨ ਅਧਿਐਨ ਕਰਦਾ ਹੈ, ਰੱਬ ਅਤੇ ਬ੍ਰਹਮਾ ਬਾਰੇ ਅਜਿਹੇ ਵਿਸ਼ਵਾਸ਼ਾਂ ਦੀ ਸਚਾਈ ਸਥਾਪਿਤ ਕਰਦਾ ਹੈ। ( ਬਾਕੀ ਅਗਲੇ ਅੰਕ ਵਿੱਚ )







ਸਨਮਾਨ ਪੱਤਰ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)

ਸਰੀਰ ਦਾਨ ਮਹਾਨ ਦਾਨ

ਸਨਮਾਨ ਪੱਤਰ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)

1. ਬਠਿੰਡਾ ਜੋਨ ਵਲੋਂ ਧਰਮ ਅਤੇ ਰੱਬ ਦਾ ਸੰਕਲਪ ਵਿਸ਼ੇ ਤੇ ਕਰਾਏ ਗਏ ਸੈਮੀਨਾਰ ਦੀ ਝਲਕ। 2. ਇਕਾਈ ਰਾਮਪੁਰਾ ਫੂਲ ਵਲੋਂ ਮਨੋਵਿਗਿਆਨ ਵਿਸ਼ੇ ਤੇ ਸੈਮੀਨਾਰ। 3. ਇਕਾਈ ਸਾਹਨੇਵਾਲ ਵਲੋਂ ਜੀਵਨ ਕੀ ਹੈ? ਮੌਤ ਕੀ ਹੈ? ਮੌਤ ਤੋਂ ਬਾਅਦ ਮਨੁੱਖੀ ਸਰੀਰ ਦੀ ਉਪਯੋਗਿਤਾ ਵਿਸ਼ੇ ਤੇ ਸੈਮੀਨਾਰ। ਡਾ. ਬਸੰਤ ਪੁਵਾਰ M.D., D.M., CMCH ਲੁਧਿਆਣਾ ਸੰਬੋਧਨ ਕਰਦੇ ਹੋਏ। 4. ਤਰਕਸ਼ੀਲ ਸੁਸਾਇਟੀ ਵਲੋਂ ਸਰੀਰਦਾਨ ਅਤੇ ਨੇਤਰਦਾਨ ਕਰਨ ਵਾਲਿਆਂ ਨੂੰ ਦਿੱਤੇ ਗਏ ਸਨਮਾਨ ਪੱਤਰ।

If undelivered please return to :

**Tarksheel**

Tarksheel Bhawan, Tarksheel Chowk,
BARNALA-148101

**BOOK POST**
(Printed Matter)

To